# ਅੰਮ੍ਰਿਤ ਬਚਨ
# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ (ਪੰਜਾਬ)





# Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**AMRIT BACHAN**
**Sri Satguru Partap Singh Ji**

*ਪ੍ਰਕਾਸ਼ਕ :* ਪ੍ਰਧਾਨ ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
ਜ਼ਿਲਾ ਲੁਧਿਆਣਾ
(ਪੰਜਾਬ) ੧੪੧੧੨੬

*ਟਾਈਪ ਸੈਟਿੰਗ :* ਕੈਡਕਾਨ,
*E-mail :* cadcon_inc@yahoo.com

*ਛਾਪਕ :* ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ

*ਮੁਲ :* ੫੦ ਰੁਪਏ

# ਅੰਮ੍ਰਿਤ ਬਚਨ ਬਾਰੇ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਧ ਸੰਗਤ ਦੇ ਭਲੇ ਲਈ ਕੀਤੇ ਕਈ ਵਰ੍ਹਿਆਂ ਦੇ ਉਪਦੇਸ਼ ਟੇਪਾਂ ਵਿਚ ਸੰਭਾਲੇ ਪਏ ਹਨ। ਆਮ ਤੌਰ ਤੇ ਦੁਪਹਿਰ ਦੇ ਨਿਤਨੇਮ ਸਮੇਂ ਸਾਧ ਸੰਗਤ ਉਹਨਾਂ ਟੇਪਾਂ ਨੂੰ ਸੁਣਕੇ ਆਪਣੀ ਬਿਰਤੀ ਨੂੰ ਰੂਹਾਨੀਅਤ ਵੱਲ ਲਾਉਣ ਲਈ ਪ੍ਰੇਰਿਤ ਹੁੰਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਪਹਿਲੇ ਤਾਂ ਟੇਪਾਂ ਤੋਂ ਟੇਪਾਂ ਤਿਆਰ ਕੀਤੀਆਂ ਜਾਂਦੀਆਂ ਸਨ ਫਿਰ ਆਪ ਜੀ ਦੀ ਆਗਿਆ ਅਨੁਸਾਰ ਉਹ ਉਪਦੇਸ਼ 'ਲਾਲ ਇਹ ਰਤਨ' ਨਾਮ ਨਾਲ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ। ਉਹਨਾਂ ਉਪਦੇਸ਼ਾਂ ਦੇ ਕੁਝ ਚੋਣਵੇਂ ਹਿੱਸੇ ਸਤਿਜੁਗ ਵਿਚ ਕਈ ਵਰ੍ਹਿਆਂ ਤੋਂ ਲਗਾਤਾਰ 'ਅੰਮ੍ਰਿਤ ਬਚਨ' ਸਿਰਲੇਖ ਹੇਠ ਪ੍ਰਕਾਸ਼ਤ ਹੋ ਰਹੇ ਹਨ। ਇਹਨਾਂ ਨੂੰ ਪਾਠਕਾਂ ਵੱਲੋਂ ਬਹੁਤ ਆਦਰ ਦਿੱਤਾ ਜਾਂਦਾ ਹੈ ਅਤੇ ਨਾਲ ਹੀ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਨ ਦਾ ਸੁਝਾ ਦਿੱਤਾ ਜਾਂਦਾ ਰਿਹਾ ਹੈ।

ਅਸੀਂ 'ਅੰਮ੍ਰਿਤ ਬਚਨ' ਪੁਸਤਕ ਦੀ ਪ੍ਰਕਾਸ਼ਨ ਯੋਜਨਾ ਬਣਾ ਹੀ ਰਹੇ ਸਾਂ ਕਿ ਇਕ ਦਿਨ ਸੰਤ ਸਤਿਪਾਲ ਸਿੰਘ ਚਾਵਲਾ ਲੰਪਾਙ (ਥਾਈਲੈਂਡ) ਸਤਿਜੁਗ ਦੇ ਦਫਤਰ ਆਏ। ਉਹਨਾਂ ਕਿਹਾ ਕਿ ਉਹ ਆਪਣੇ ਮਾਤਾ ਪਿਤਾ (ਮਾਤਾ ਗੁਰਚਰਨ ਕੌਰ–ਪਿਤਾ ਸੰਤ ਜਗਤ ਸਿੰਘ ਚਾਵਲਾ) ਦੀ ਯਾਦ ਵਿੱਚ ਅੰਮ੍ਰਿਤ ਬਚਨ ਛਪਵਾਉਣਾ ਚਾਹੁੰਦੇ ਹਨ ਤਾਂ ਇਸ ਸੰਬੰਧੀ ਕੰਮ ਸ਼ੁਰੂ ਹੋ ਗਿਆ।

ਸਾਨੂੰ ਯਕੀਨ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਮ੍ਰਿਤ ਬਚਨ ਮਨੁਖ ਮਾਤਰ ਦਾ ਭਲਾ ਤੇ ਜੀਵ ਮਾਤਰ ਦਾ ਕਲਿਆਣ ਕਰਦੇ ਹੋਏ ਉਚੀਆਂ ਅਧਿਆਤਮਿਕ ਮੰਜ਼ਲਾਂ ਛੋਹਣ ਵੱਲ ਲੈ ਜਾਣਗੇ।

*—ਹਰਵਿੰਦਰ ਸਿੰਘ ਹੰਸਪਾਲ*

## ਮਨੁੱਖਤਾਈ ਵੱਲ ਧਿਆਨ ਦੇਣ ਦੀ ਜ਼ਰੂਰਤ

ਸਾਨੂੰ ਆਪਣੀ ਮਨੁੱਖਤਾਈ ਵੱਲ ਧਿਆਨ ਦੇਣ ਦੀ ਜ਼ਰੂਰਤ ਹੈ। ਇੱਥੇ ਇਹ ਨਹੀਂ ਗੱਲ ਬਈ—ਇਹ ਅਕਾਲੀ ਹੈ, ਸਿੰਘ ਸਭੀਆ ਹੈ, ਕੂਕਾ ਹੈ—ਸਭ ਕੁਛ-ਰਹੋ। ਔਰਤ ਆਪਣੇ ਪਤੀ ਨੂੰ ਪਤੀ ਜਾਣਦੀ ਹੋਈ ਹਰ ਇੱਕ ਦੀ ਸੇਵਾ, ਚਾਚਾ, ਬਾਬਾ, ਦਿਉਰ ਜੇਠ, ਭਰਾ, ਪੁੱਤਰ ਜਾਣ ਕੇ ਕਰ ਸਕਦੀ ਹੈ—ਬੇਸ਼ਕ, ਆਪਣੇ ਪਤੀ ਨੂੰ ਪਤੀ ਮੰਨੇ। ਇਹ ਮੈਂ ਕਦੇ ਨਹੀਂ ਕਿਸੇ ਨੂੰ ਕਹਿਣ ਨੂੰ ਤਿਆਰ, ਕਿ ਆਪਣਾ ਇਮਾਨ ਕੋਈ ਵੇਚੇ—ਜਿੱਥੇ ਕਿਸੇ ਦਾ ਹੈ ਉੱਥੇ ਰੱਖੋ। ਕਿਸੇ ਨੂੰ ਕੋਈ ਚੀਜ਼ ਚੰਗੀ ਲੱਗਦੀ ਹੈ, ਬੇਸ਼ਕ ਦੂਜੀ ਲਵੇ ਲੇਕਿਨ ਮਲੋ—ਮੱਲੀ ਨਹੀਂ। ਕਿਸੇ ਨਾਲ ਕੋਈ ਗਰਜ਼ ਨਹੀਂ, ਲੇਕਿਨ ਮਨੁੱਖਤਾ ਦੇ ਨਾਤੇ ਨਾਲ ਤੁਹਾਡਾ ਇਹ ਫਰਜ ਹੈ, ਗੁਰੂ ਨੇ ਤੁਹਾਡੇ ਤੇ ਇਹ ਕਿਰਪਾ ਕੀਤੀ ਹੈ ਮਦਦ ਕਰੋ ਗਰੀਬ ਦੀ, ਲੋੜਵੰਦ ਦੀ।

## ਸਾਕ ਸਾਰਿਆਂ ਨਾਲ

ਮੇਰਾ ਮਨੁੱਖ ਦੇ ਨਾਤੇ ਨਾਲ-ਤੁਹਾਡੇ ਨਾਲ ਸਾਕ ਤੇ ਸਾਰਿਆਂ ਨਾਲ ਹੈ—ਪਰ ਹਿੰਦੁਸਤਾਨੀ ਹੋਣ ਨਾਲ ਓਦੂੰ ਬਹੁਤ, ਫੇਰ ਸਿੱਖ ਹੋਣ ਨਾਲ ਉਸ ਤੋਂ ਵੀ ਨੇੜੇ, ਹਿੰਦੂ ਹੋਣ ਨਾਲ ਨੇੜੇ, ਹਿੰਦੂ ਤੇ ਸਿੱਖ, ਅੰਗਰੇਜ਼ ਦੀ ਕਿਰਪਾ ਹੈ, ਜਿਹੜੀ ਅਜੇ ਵੀ ਫੁੱਟ ਸਾਡੇ ਹਿੰਦੁਸਤਾਨ ਵਿੱਚ ਪਈ ਹੋਈ ਹੈ, ਜਿਹੜੇ ਅਜੇ ਭੀ ਹਿੰਦੂ ਤੇ ਸਿੱਖ ਆਪਸ ਵਿੱਚ ਲੜਦੇ ਹਨ। ਮੈਂ ਬਹੁਤ ਚਿਰ ਤੋਂ ਇਹ ਅਰਜ਼ ਕਰ ਰਿਹਾ ਹਾਂ, ਕਿ ਹਿੰਦੂਆਂ, ਸਿੱਖਾਂ ਨੂੰ ਦੋ ਜਗ੍ਹਾ ਨਹੀਂ ਹੋਣਾ ਚਾਹੀਦਾ, ਨਹੀਂ ਤੇ ਇਹ ਮਾਰੇ ਜਾਣਗੇ। ਕਾਨਫਰੰਸਾਂ ਬੁਲਾਈਆਂ, ਸਭ ਕੁਝ ਕੀਤਾ, ਅਜੇ ਵੀ ਉਹ ਅੰਗਰੇਜ਼ ਜਿਹੜੀ ਵਿਹੁ ਸਿਟ ਗਿਆ ਹੈ ਨ, ਉਹ ਅਜੇ ਵੀ ਹੈ।

## ਆਪਣੀਆਂ ਆਤਮਾਵਾਂ ਉੱਚੀਆਂ ਕਰੋਗੇ

ਇੱਕ ਤੇ ਇਹ ਚੀਜ਼ ਆ ਰਹੀ ਹੈ—ਨਾਸਤਿਕਤਾ ਕਿ ਕੋਈ ਗੁਰੂ ਨਹੀਂ, ਕੋਈ ਪੀਰ ਨਹੀਂ, ਕੋਈ ਰੱਬ ਨਹੀਂ, ਕੋਈ ਰਹੀਮ ਨਹੀਂ। ਤੁਹਾਡੀ

ਇਹ ਡਿਊਟੀ ਹੈ—ਜਿਹੜੇ. ਤੁਸੀਂ ਆਸਤਿਕ ਲੋਕ ਹੋ, ਜਿਹੜੇ ਅਕਾਲ ਪੁਰਖ ਨੂੰ, ਗੁਰੂ ਨੂੰ ਮੰਨਣ ਵਾਲੇ ਹੋ—ਤੁਹਾਡਾ ਇਹ ਫਰਜ਼ ਹੈ ਕਿ ਤੁਸੀਂ ਇਹਦੀ ਮਦਦ ਕਰੋ। ਚਾਹੇ ਕੋਈ ਕਿਸੇ ਤਰ੍ਹਾਂ ਮੰਨਦਾ ਹੈ—ਇਸ ਗਲ ਨਾਲ ਗਰਜ਼ ਨਹੀਂ ਦਸਾਂ ਵਾਲਾ, ਬਾਰ੍ਹਾਂ ਵਾਲਾ, ਇੱਕ ਵਾਲਾ ਭਾਵੇਂ ਜਿੱਥੇ ਵੀ ਕੋਈ ਹੈ, ਉੱਥੇ ਰਵ੍ਹੇ ਪਰ ਆਸਤਿਕ ਤਾਂ ਹਨ, ਰੱਬ ਨੂੰ ਤਾਂ ਸਾਰੇ ਮੰਨਦੇ ਹਨ। ਏਸ ਗੱਲ ਵੱਲ ਧਿਆਨ ਦਿਉ ਔਰ ਤੁਸੀਂ ਤਾਂ ਹੀ ਇਹ ਕੁਝ ਕਰ ਸਕੋਗੇ ਜੇ ਆਪਣੀਆਂ ਆਤਮਾਵਾਂ ਉੱਚੀਆਂ ਕਰੋਗੇ।

## ਅੰਦਰ ਰਾਮ ਵਸੇ

ਅਸੀਂ ਬੈਠਦੇ ਸਾਰੇ ਹੀ ਹਾਂ, ਮੈਂ ਵੀ ਵਿੱਚੇ ਹੀ ਹਾਂ; ਨਿਤਨੇਮ ਵੀ ਕਰਦੇ ਹਾਂ, ਕੀਰਤਨ ਵੀ ਸੁਣਦੇ ਹਾਂ, ਜਾ ਕੇ ਬਾਣੀ ਵੀ ਪੜ੍ਹਦੇ ਹਾਂ, ਮਹਾਰਾਜ ਦਾ ਪਾਠ ਕਰਦੇ ਹਾਂ ਪਰ ਅੰਦਰ ਕੁਝ ਨਹੀਂ ਕਰਦਾ-ਰਾਮ-ਰਾਮ ਕਹਿੰਦਿਆਂ, ਤੇਰੀ ਜਿਹਵਾ ਘਸ ਗਈ ਅੰਦਰ ਰਾਮ ਨਾ ਵਸਿਆ, ਇਹ ਕੀ ਧਾੜ ਪਈ—ਜਿਹੜੇ ਅੰਦਰੋਂ ਹੋ ਕੇ ਕਰਦੇ ਹਨ, ਉਹ ਜੁੜ ਜਾਂਦੇ ਹਨ।

ਹੋਰਨਾਂ ਕੰਮਾਂ 'ਚ ਲੱਗੇ ਹੋਏ ਹਾਂ-ਮੇਰਾ ਪੁੱਤਰ ਵਿਆਹਿਆ ਜਾਵੇ, ਮੇਰੇ ਘਰ ਪੁੱਤਰ ਜੰਮ ਪਵੇ, ਮੇਰੇ ਘਰ ਧਨ ਬਹੁਤ ਹੋ ਜਾਵੇ, ਮੈਂ ਬਹੁਤ ਕੋਠੇ ਪਾ ਲਵਾਂ, ਬਹੁਤੇ ਵਪਾਰ 'ਚ ਪੈਸੇ ਕਮਾ ਲਵਾਂ, ਘੋੜੇ ਬਹੁਤੇ ਹੋਣ। ਫਿਰ ਏਦੂੰ ਜ਼ਰਾ ਕੁ ਅੱਗੇ ਹੁੰਦਾ ਹੈ, ਜ਼ਰਾ ਕੁ ਥੋੜਾ ਬਹੁਤ ਜੋ ਭਜਨ ਬਾਣੀ ਕਰਦਾ ਹੈ, ਫਿਰ ਇੱਕ ਹੋਰ ਅੰਦਰ ਕੰਡਾ ਪੈਦਾ ਹੁੰਦਾ ਹੈ, ਫੇਰ ਇਹ ਹੁੰਦਾ ਹੈ, ਕਿ ਲੋਕ ਮੈਨੂੰ ਮੱਥਾ ਟੇਕਣ, ਲੋਕ ਮੇਰੀ ਪੂਜਾ ਕਰਨ, ਲੋਕ ਮੈਨੂੰ ਚੰਗਾ ਕਹਿਣ, ਲੋਕ ਮੈਨੂੰ ਉਤਾਂਹ ਚੁੱਕਣ।

## ਨਿਰਗੁਣ ਸਰਗੁਣ

ਨਿਰਗੁਣ ਸਰੂਪ ਜਿਹੜਾ ਹੈ ਅਕਾਲ ਪੁਰਖ ਦਾ—ਉਹਦਾ ਨਾਂ ਹੈ ਨਿਰਗੁਣ-ਬਗੈਰ ਗੁਣ ਤੋਂ, ਜਿਸ ਵਿੱਚ ਕੋਈ ਗੁਣ ਨਹੀਂ, ਆਵਾਜ਼ ਨਹੀਂ, ਸ਼ਕਲ ਨਹੀਂ—ਨਾ ਉਹ ਉਸ ਤਰ੍ਹਾਂ ਦਾ ਨਿਰਗੁਣ ਹੋ ਕੇ ਕਿਸੇ ਨੂੰ ਤਾਰ

ਸਕਦਾ ਹੈ, ਨਾ ਕਿਸੇ ਨੂੰ ਭਜਨ ਦੱਸ ਸਕਦਾ ਹੈ, ਨਾ ਕਿਸੇ ਨੂੰ ਦਰਸ਼ਨ ਦੇ ਸਕਦਾ ਹੈ। ਜਦੋਂ ਸਰਗੁਣ ਬਣ ਜਾਂਦਾ ਹੈ, ਫਿਰ ਸਰਗੁਣ ਹੋ ਕੇ ਉਹੀ ਰੂਪ ਉਹ ਧਾਰ ਕੇ, ਜਿਹੜਾ ਆਉਂਦਾ ਹੈ, ਜਿਸ ਰੂਪ 'ਚ ਆਉਂਦਾ ਹੈ, ਉਹਦੇ 'ਚ ਲੋਕਾਂ ਦਾ ਫਿਰ ਸਰਗੁਣ ਰੂਪ ਹੋ ਕੇ ਉਧਾਰ ਕਰਦਾ ਹੈ।

## ਸਿੱਖ ਦਾ ਟਾਈਮ ਟੇਬਲ

ਅਗਰ ਸਿੱਖ ਦਾ ਟਾਈਮ ਟੇਬਲ ਦੇਖਿਆ ਜਾਏ--ਇੱਕ ਪ੍ਰੇਮ ਸੁਮਾਰਗ ਗ੍ਰੰਥ ਹੈ, ਗੁਰੂ ਗੋਬਿੰਦ ਸਿੰਘ ਦਾ ਬਣਿਆ ਹੋਇਆ, ਦੇਖੋ ਪੜ੍ਹ ਕੇ—ਪੰਜ ਪਾਠ ਜਪੁ-ਜਾਪੁ ਦੇ ਸਿੱਖ ਕਰੇ। ਰਹਿਰਾਸ ਨਾਲ ਵੀ ਸਿੱਖ ਜਪੁ-ਜਾਪੁ ਦਾ ਪਾਠ ਕਰੇ, ਆਰਤੀ ਸੋਹਿਲੇ ਨਾਲ ਵੀ ਜਪੁ-ਜਾਪੁ ਦਾ ਪਾਠ ਕਰੇ, ਪੰਜ ਗ੍ਰੰਥ ਬਾਣੀ ਪੜ੍ਹੇ, ਸੌ ਪੱਤਰਾ ਮਹਾਰਾਜ ਦੇ ਗ੍ਰੰਥ ਸਾਹਿਬ ਜੀ ਦਾ ਪੜ੍ਹੇ, ਪੰਜ ਮਾਲਾ ਪੱਕੀਆਂ ਭਜਨ ਦੀਆਂ ਫੇਰੇ, ਜਿਹਨਾਂ ਨੂੰ ਦਸ ਘੰਟੇ ਲਗਦੇ, ਨਹੀਂ ਤੇ ਸਾਢੇ ਸੱਤਾਂ ਤੋਂ ਘੱਟ ਨਹੀਂ ਫਿਰਦੀਆਂ-ਖਿੱਚ ਕੇ ਤੇ ਭਾਵੇਂ ਇੱਕ ਘੰਟੇ ਵਿੱਚ ਪੰਜ ਲੰਘਾ ਦੇਈਏ, ਆਪਣੇ ਹੱਥ ਦਾ ਪ੍ਰਸ਼ਾਦਾ ਪਾਣੀ ਛਕੇ—ਇਹ ਬਿਹੰਗਮ ਦੀ ਰਹਿਤ ਹੈ। ਪੰਜ ਬਾਣੀਆਂ ਘੱਟ ਤੋਂ ਘੱਟ ਗ੍ਰਿਹਸਤੀ ਸਿੱਖ ਵੀ ਰੋਜ਼ ਕਰੇ।

## ਇਹਨੂੰ ਅੱਖਾਂ ਬਖਸ਼

ਸਾਹਿਬ ਗੁਰੂ ਗੋਬਿੰਦ ਸਿਘ ਜੀ ਦੇ ਵਕਤ ਵਿੱਚ, ਇੱਕ ਸਿੱਖ ਜਿਸ ਦਾ ਸਿਰ ਮੁੰਨਿਆ ਹੋਇਆ ਹੈ, ਤੇੜ ਕਛਹਿਰਾ ਹੈ, ਗੁਰੂ ਸਾਹਿਬ ਦੇ ਦਰਸ਼ਨਾਂ ਦਾ ਅਭਿਲਾਸ਼ੀ ਹੈ। ਪਹਿਰੂ ਹਰ ਵਕਤ ਸ਼ਸਤਰਧਾਰੀ ਸਾਹਿਬਾਂ ਦੇ ਨਾਲ ਹੁੰਦੇ ਹੀ ਸਨ। ਪਹਿਰੇ ਵਾਲੇ ਨੂੰ ਤਲਵਾਰ ਦਿੱਤੀ ਹੈ ਕਿ ਕੋਈ ਆਦਮੀ ਨੇੜੇ ਨਾ ਆਵੇ। ਉਹ ਪਹਿਰਾ ਦੇ ਰਿਹਾ ਹੈ ਉਹ ਮਸਤਾਨਾ ਜਿਹਦਾ ਸਿਰ ਮੁੰਨਿਆ ਹੋਇਆ ਹੈ, ਤੇੜ ਕਛਹਿਰਾ ਹੈ, ਕਹਿੰਦਾ ਹੈ, "ਮੈਂ ਦਰਸ਼ਨ ਕਰਨਾ ਹੈ।"

ਪਹਿਰੇ ਵਾਲਾ ਕਹਿੰਦਾ ਹੈ, "ਮੈਂ ਅੰਦਰ ਨਹੀਂ ਜਾਣ ਦੇਣਾ।"

ਇਸ ਗੱਲ ਤੇ ਤਕਰਾਰ ਹੁੰਦਿਆਂ-ਹੁੰਦਿਆਂ ਪਹਿਰੇ ਵਾਲੇ ਨੇ ਉਸ ਨੂੰ ਤਲਵਾਰ ਮਾਰੀ, ਉਸ ਦਾ ਗਲ ਕੱਟਿਆ ਗਿਆ, ਅਗਲੀ ਘੰਡੀ ਅੜੀ

ਰਹਿ ਗਈ। ਉਹ ਹੱਥ ਸਿਰ ਤੇ ਪਾ ਕੇ ਕਹਿੰਦਾ ਹੈ, "ਤੂੰ ਹੁਣ ਆਪਣਾ ਕੰਮ ਤੇ ਕਰ ਲਿਆ ਹੈ, ਮੈਨੂੰ ਦਰਸ਼ਨ ਤੇ ਕਰਾ ਦੇ।"

ਸਾਹਿਬ ਕੌਤਕ ਦੇ ਰਚਣ ਵਾਲੇ ਨੇ, ਮਹਾਰਾਜ ਬਾਹਰ ਆ ਗਏ। ਬਾਹਰ ਆ ਕੇ ਉਹਨੂੰ ਦੇਖਦੇ ਹਨ। ਦੇਖ ਕੇ, ਕਹਿੰਦੇ ਹਨ, "ਦੱਸ ਹੁਣ ਤੇਰਾ ਸਰੀਰ ਰੱਖ ਲਈਏ" ?

ਮਸਤਾਨਾ ਕਹਿੰਦਾ ਹੈ, "ਸੱਚੇ ਪਾਤਸ਼ਾਹ ਕੋਈ ਲੋੜ ਨਹੀਂ, ਤੇਰਾ ਦਰਸ਼ਨ ਕਰਨਾ ਸੀ ਉਹ ਹੋ ਗਿਐ, ਹੁਣ ਦੇਹ ਦੀ ਕੋਈ ਲੋੜ ਨਹੀਂ।"

ਫੇਰ ਕਹਿੰਦੇ ਹਨ, "ਇਹਨੂੰ ਕੋਈ ਸਜ਼ਾ ਦੇਈਏ, ਜਿਨ੍ਹੇ ਤੈਨੂੰ ਮਾਰਿਆ ਹੈ ?"

ਕਹਿੰਦਾ, "ਸੱਚਿਆ ਪਾਤਸ਼ਾਹ ! ਜੇ ਕਿਰਪਾ ਕਰਦੇ ਹੋ ਤਾਂ ਇਹਨੂੰ ਅੱਖਾਂ ਬਖਸ਼ੋ।"

## ਸਤਿਗੁਰੂ ਸਰਬ ਕਲਾ ਸਮਰੱਥ

ਸਤਿਗੁਰੂ ਸਰਬ ਕਲਾ ਸਮਰੱਥ ਹੈ, ਜਿਸਨੂੰ ਅਣਗਿਣਤ ਜੀਵ ਰਚਣ ਦਾ ਕੋਈ ਪੁੰਨ ਨਹੀਂ, ਔਰ ਸਾਰੀ ਸਰਿਸ਼ਟੀ ਨੂੰ ਜਿਦਣ ਪਰਲੋ ਕਰਕੇ ਲੈਅ ਕਰ ਦਿੰਦਾ ਹੈ, ਕੋਈ ਪਾਪ ਨਹੀ। ਉਸਦੇ ਨਾਲ ਸਾਡਾ ਦਾਅਵਾ ਕੋਈ ਨਹੀਂ, ਪਰ ਇੱਕੋ ਚੀਜ਼ ਹੈ, ਕਿ ਉਹ ਸਰਬ ਕਲਾ ਸਮਰੱਥ ਹੈ, ਉਹ ਅਜੂਨੀ ਹੈ, ਉਹ ਜੂਨ ਵਿੱਚ ਕਦੇ ਨਹੀਂ ਆਉਂਦਾ।

## ਉਹ ਅਕਾਲ ਮੂਰਤ ਹੈ

ਉਹ ਅਕਾਲ ਮੂਰਤ ਹੈ, ਕਾਲ ਸੇ ਰਹਿਤ-ਉਸ ਦੀ ਮੂਰਤ ਹੈ , ਉਹ ਸਮੇਂ ਦੀ ਸੀਮਾ 'ਚ ਨਹੀਂ ਆਉਂਦਾ , ਸਮਾਂ ਉਹਦਾ ਬਣਾਇਆ ਹੋਇਆ ਹੈ , ਸਮੇਂ ਨੂੰ ਉਹ ਰਚਣ ਵਾਲਾ ਹੈ, ਸਮੇਂ ਨੂੰ ਉਹ ਬਣਾਉਣ ਵਾਲਾ ਹੈ।

## ਅੰਦਰਲੇ ਪਾਸੇ ਰਹਿਤ

ਰਹਿਤ ਦਾ ਇਹ ਮਤਲਬ ਨਹੀਂ ਬਈ, ਇਥੋਂ ਪਾਣੀ ਖੂਹ ਦਾ ਭਰ ਕੇ ਪੀ ਲਿਆ, ਜਿਹੜਾ ਨੇੜੇ ਆਇਆ ਉਹਨੂੰ ਗਾਲ੍ਹਾਂ ਕੱਢੀਆਂ-ਮੇਰੇ ਨਾਲ ਕਿਉਂ ਲਗਦਾ ਹੈ ? ਪਾਣੀ ਨਾ ਕਿਸੇ ਨੂੰ ਦਿੱਤਾ-ਅੰਦਰਲੇ ਪਾਸੇ ਨੂੰ ਵੀ

ਰਹਿਤ ਜਾਵੇ। ਅੰਦਰਲੇ ਮਾੜੇ ਕੰਮ ਵੀ ਸਤਿਗੁਰੂ ਛੁਡਾਵੇ। ਬਾਹਰਲੀਆਂ ਗੱਲਾਂ ਨਾਲ ਨਹੀਂ ਨਿਰਾ ਕੁਝ ਹੁੰਦਾ।

## ਰਾਗ ਦਵੈਸ਼ ਨਹੀਂ

—ਸਾਹਿਬ ਰਾਗ ਲੈ ਕੇ ਆਏ। ਰਾਗ ਸ਼ਬਦ ਦਾ ਅਰਥ ਹੈ-ਪਿਆਰ। ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀਂ ਕਹਿੰਦੇ ਹਾਂ, ਰਾਗ ਦਵੈਸ਼ ਨਹੀਂ ਕਰਨੀ-ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀਂ ਕਰਨੀ।

## ਰਾਗ ਸਿੱਖਿਆ ਕਰੋ

ਸਤਿਗੁਰੂ ਨੇ ਸਾਨੂੰ ਰਾਗ ਅੰਮ੍ਰਿਤ ਦਿਤਾ ਹੈ-ਲਿਆ ਕੇ। ਹਰ ਸਿੱਖ ਦਾ ਫਰਜ਼ ਹੈ ਕਿ ਇਸ ਰਾਗ ਨੂੰ ਮਰਨ ਨਾ ਦਿਤਾ ਜਾਵੇ। ਜਿਨਾਂ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ।

## ਸਭ ਨਾਮਧਾਰੀ ਸਿੱਖਾਂ ਖਿਲਾਫ਼

ਉਸ ਵੇਲੇ ਜਿਹੜਾ ਕੋਈ ਰਈਸ ਸੀ, ਜਿਹੜਾ ਕੋਈ ਸਰਦਾਰ ਸੀ, ਜਿਹੜਾ ਕੋਈ ਮਹੰਤ ਸੀ, ਜਿਹੜਾ ਕੋਈ ਥੋੜੀ ਬਹੁਤੀ ਜਾਇਦਾਦ ਵਾਲਾ ਸੀ, ਉਹ ਸਭ ਅੰਗਰੇਜ਼ਾਂ ਦੇ ਹੁਕਮ ਵਿੱਚ ਚਲਦਾ ਸੀ। ਨਾਮਧਾਰੀ ਸਿੱਖ ਵਾਸਤੇ ਉਸ ਵੇਲੇ ਕੋਈ ਥਾਂ ਨਹੀਂ ਸੀ ਖੜੇ ਹੋਣ ਨੂੰ —ਪਟਿਆਲੇ ਦੇ ਰਾਜ ਵਿੱਚ ਜਿਸ ਵੇਲੇ ਸਤਿਗੁਰਾਂ (ਸਤਿਗੁਰੂ ਰਾਮ ਸਿੰਘ) ਨੂੰ ਲੈ ਗਏ ਸਨ ਪ੍ਰਦੇਸ, ਜਿਹੜੇ ਰਿਆਸਤ ਦੇ ਸਿੱਖ ਸਨ, ਉਹਨਾਂ (ਕੂਕਿਆਂ) ਨੂੰ ਜਬਰਨ ਫੜ ਕੇ, ਅੰਮ੍ਰਿਤ ਛਕਾ ਕੇ ਕਿਹਾ, "ਸਾਡੇ ਰਾਜ ਵਿੱਚ ਕੂਕਾ ਕੋਈ ਨਹੀਂ" -ਕਿਉਂਕਿ ਅੰਗਰੇਜ਼ ਦੀ ਵਫਾਦਾਰੀ ਨਹੀਂ ਸੀ ਨ ਰਹਿ ਸਕਦੀ, ਰਾਜਿਆਂ ਦਾ ਰਾਜ ਨਹੀਂ ਸੀ ਰਹਿ ਸਕਦਾ ਜੇ ਕੂਕਾ ਰਹੇ।

## ਅੰਗਰੇਜ਼ ਸਿੱਖ ਬਣਾਉਂਦਾ ਸੀ

ਗੁਰਦੁਆਰੇ ਦੇ ਪੁਜਾਰੀਆਂ ਨੇ ਪਹਿਲਾ ਹੱਥ ਉਠਾਇਆ ਨਿਰਮਲਿਆਂ ਉਤੇ ਕਿ ਇਹ ਸਿੱਖ ਨਹੀਂ, ਦੂਸਰਾ ਹੱਥ ਉਠਾਇਆ ਕਿ

ਨਾਮਧਾਰੀ ਸਿੱਖ ਨਹੀਂ , ਤੀਸਰਾ ਹੱਥ ਉਠਾਇਆ ਕਿ ਸਿੰਘ ਸਭੀਏ ਸਿੱਖ ਨਹੀਂ , ਚੌਥਾ ਹੱਥ ਉਠਾਇਆ ਕਿ ਕਾਮਾ ਗਾਟਾ ਮਾਰੂ ਵਾਲੇ ਜਿਹੜੇ ਸਨ—ਇਹ ਸਿੱਖ ਨਹੀਂ, ਕਿਉਂਕਿ ਚਾਬੀ ਤੇ ਅੰਗਰੇਜ਼ ਦੇ ਹੱਥ ਵਿੱਚ ਸੀ, ਜਿਹਨੂੰ ਮਰਜ਼ੀ ਹੈ ਲਾਉਂਦਾ ਸੀ, ਜਿਹਨੂੰ ਚਾਹੁੰਦਾ ਸੀ—ਸਿੱਖ ਬਣਾਉਂਦਾ ਸੀ।

## ਅਸੀਂ ਸਭ ਕੌਮ ਨਾਲ

ਹੈਨਰੀ ਕਰੈਗ ਗਵਰਨਰ ਸੀ ਪੰਜਾਬ ਦਾ ਉਸਦੇ ਤਾਂ ਦਿਲ ਵਿੱਚ ਖਿਆਲ ਸੀ ਕਿ ਅਕਾਲੀ ਹੋਰ ਹਨ, ਤੇ ਇਹ ਕੂਕਾ ਹੈ, ਖ਼ਬਰੇ ਸਾਡੇ ਪੱਖ ਦੀ ਗੱਲ ਕਰੇ, ਇਹ ਵੀ ਸਾਡੇ ਨਾਲ ਰਲੇ। ਲੇਕਿਨ ਅਕਾਲੀ, ਕੂਕੇ ਦਾ ਤਾਂ ਸੁਆਲ ਹੀ ਨਹੀਂ, ਸੁਆਲ ਤਾਂ ਏਸ ਚੀਜ਼ ਦਾ ਹੈ ਕਿ ਦੇਸ਼ ਧਰੋਹੀ ਕਿਹੜੇ ਹਨ ਔਰ ਕੌਮ ਪ੍ਰਸਤ ਕੌਣ ਹਨ—ਭਾਵੇਂ ਉਹ ਅਕਾਲੀ ਹੈ, ਭਾਵੇਂ ਉਹ ਨਾਮਧਾਰੀ; ਭਾਵੇਂ ਨਿਹੰਗ ਹੈ; ਭਾਵੇਂ ਨਿਰਮਲਾਖ ਭਾਵੇਂ ਹਿੰਦੂ ਹੈ, ਭਾਵੇਂ ਸਨਾਤਨੀ ਹੈ, ਭਾਵੇਂ ਸਮਾਜੀ ਹੈ। ਅਸੀਂ ਸਭ ਕੌਮ ਪ੍ਰਸਤਾਂ ਦੇ ਨਾਲ ਹਾਂ।

## ਮੁਕਤੇ ਵਿੱਚ ਮੁੱਕ ਜਾਂਦਾ ਹੈ

ਮੁਕਤੇ ਵਿੱਚ ਪੁਰਸ਼ ਮੁੱਕ ਜਾਂਦਾ ਹੈ, ਕੁਝ ਨਹੀਂ ਰਹਿ ਜਾਂਦਾ, ਜੰਮਣਾ ਮਰਨਾ, ਆਉਣਾ ਜਾਣਾ-ਸਭ ਮੁੱਕ ਜਾਂਦਾ ਹੈ। ਇਸ ਤੋਂ ਅੱਗੇ ਗੁਰੂ ਸਾਹਿਬ ਨੇ ਇੱਕ ਚੀਜ਼ ਦੱਸੀ ਹੈ ਕਿ 'ਜੀਵਨ ਮੁਕਤ'।

## ਨੇਤਰ ਬਣਾ ਦੇਵੇ

ਜੇ ਕਿਰਪਾ ਕਰ ਦੇਵੇ ਤੇ ਨੇਤਰ ਬਣਾ ਦੇਵੇ, ਭਾਈ ਘਨੱ੍ਈਏ ਵਾਂਗੂੰ ਕਰ ਦੇਵੇ। ਉਹਨੇ ਆਖਿਆ, "ਤੈਨੂੰ ਪਿਆ ਪਿਲਾਵਾਂ ਪਾਣੀ ਤੂੰ ਦਿਸਨਾ ਹੈ ਸਭ ਥਾਈਂ-ਮੈਂ ਕਿਸੇ ਮੁਸਲਮਾਨ ਨੂੰ ਪਾਣੀ ਨਹੀਂ ਪਿਲਾਉਂਦਾ।"

## ਇਹ ਬਖ਼ਸ਼

ਜਿਸ ਤਰ੍ਹਾਂ ਅਕਾਲ ਪੁਰਖ ਨਿਰਗੁਣ ਤੋਂ ਸਰਗੁਣ ਹੋ ਜਾਂਦਾ ਹੈ—ਜੋ ਉਹਦਾ ਸਰੂਪ ਹੋ ਜਾਂਦੇ ਹਨ, ਉਹ ਵੀ ਨਾਲ ਹੀ ਸਰਗੁਣ ਬਣ ਜਾਂਦੇ

ਹਨ, ਨਿਰਗੁਣ ਦੇ ਵੇਲੇ ਨਿਰਗੁਣ, ਸਰਗੁਣ ਦੇ ਵੇਲੇ ਸਰਗੁਣ। ਕਾਗ ਭਸੁੰਡ ਦੀ ਕਥਾ ਪੜ੍ਹੋ—ਉਹ ਕਹਿੰਦਾ ਹੈ, "ਜਿਸ ਵੇਲੇ ਆਉਂਦੀ ਹੈ ਅੱਗ ਦੀ ਪਰਲੋ, ਮੈਂ ਅੱਗ ਦਾ ਰੂਪ ਹੋ ਜਾਨਾ ਹਾਂ"—ਗੁਰੂ ਨਾਨਕ ਦੇਵ ਦੇ ਅੱਗੇ ਕਹਿੰਦੇ ਹਨ, "ਜਿਸ ਵੇਲੇ ਪਾਣੀ ਦੀ ਛੱਲ ਆਉਂਦੀ ਹੈ—ਪਾਣੀ ਹੋ ਜਾਨਾ ਹਾਂ, ਜਿਸ ਵੇਲੇ ਪਉਣ ਆਉਂਦੀ ਹੈ—ਪਉਣ ਹੋ ਜਾਨਾਂ ਹਾਂ।" ਇਹ ਬਖ਼ਸ਼ ਹੈ—ਕਾਗ ਭਸੁੰਡ ਨੂੰ । ਇਹ ਕਿਉਂ ਚੀਜ਼ ਪ੍ਰਾਪਤ ਹੋਈ—ਸਰਗੁਣ ਦੀ ਉਪਾਸ਼ਨਾ ਤੋਂ।

## ਸੱਚ ਦੇ ਵਪਾਰ ਦੀ ਚੀਜ਼

ਅਸੀਂ ਇਹ ਤਾਂ ਕਹਿੰਦੇ ਹਾਂ ਕਿ ਉਹ ਹਿੰਦੂਆਂ ਦਾ ਗ੍ਰੰਥ ਹੈ, ਫਲਾਣੇ ਦਾ ਗ੍ਰੰਥ ਹੈ, ਭਾਈ ਅਸੀਂ ਜੇ ਮੁਸਲਮਾਨਾਂ ਨਾਲ, ਚੀਨੀਆਂ ਨਾਲ ਰਲ ਕੇ ਵਪਾਰ ਕਰ ਲੈਂਦੇ ਹਾਂ ਤੇ ਜੇ ਕੋਈ ਸਾਨੂੰ ਸੱਚ ਦੇ ਵਪਾਰ ਦੀ ਚੀਜ਼ ਕਿਸੇ ਪੁਸਤਕ 'ਚੋਂ ਮਿਲਦੀ ਹੈ ਤਾਂ ਕਿੱਡੀ ਸਾਡੀ ਗਲਤੀ ਹੈ ਜੇ ਅਸੀਂ ਉਸਨੂੰ ਨਾ ਲਈਏ।

## ਰਚ ਸਕਦਾ ਲਯ ਕਰ ਸਕਦਾ

ਜੋ ਸ੍ਰਿਸ਼ਟੀ ਨੂੰ ਰਚ ਸਕਦਾ ਹੈ, ਲਯ ਕਰ ਸਕਦਾ ਹੈ, ਉਸ ਗੁਰੂ ਅਰਜਨ ਦੇਵ, ਨੂੰ ਉਸ ਗੁਰੂ ਤੇਗ ਬਹਾਦਰ ਨੂੰ, ਗੁਰੂ ਗੋਬਿੰਦ ਸਿੰਘ ਨੂੰ, ਸਤਿਗੁਰੂ ਰਾਮ ਸਿੰਘ ਨੂੰ—ਕੋਈ ਪਕੜ ਸਕਦਾ ਹੈ ?

## ਭਾਈ ਸ਼ਰਾਬ—ਖਿਮਾ ਕਰੋ

ਭਾਈ ਸੱਜਣੋ, ਕੋਈ ਸਿੱਖ-ਚਾਹੇ ਕੋਈ ਅਕਾਲੀ, ਚਾਹੇ ਕੋਈ ਕੂਕਾ, ਚਾਹੇ ਕੋਈ, ਗੁਰੂ ਕੇ ਸਿੱਖ ਤਾਂ ਸਾਰੇ ਹੀ ਹਾਂ, ਭਾਈ ਸ਼ਰਾਬ-ਖਿਮਾ ਕਰੋ—ਇਦ੍ਹਾ ਖਹਿੜਾ ਛੱਡੋ, ਇਹ ਬੜੀ ਬੁਰੀ ਚੀਜ਼ ਹੈ। ਕੋਈ ਮਜ਼ਹਬ ਬਗੈਰ ਬਾਮ-ਮਾਰਗੀਆਂ ਤੋਂ, ਹਿੰਦੂਆਂ ਨੂੰ ਇਜਾਜ਼ਤ ਨਹੀਂ, ਸਿੱਖਾਂ ਨੂੰ ਇਜਾਜ਼ਤ ਨਹੀਂ, ਮੁਸਲਮਾਨਾਂ ਨੂੰ ਇਜਾਜ਼ਤ ਨਹੀਂ ਦੇਂਦਾ ਕੋਈ ਪੀਵੇ।

## ਹਜ਼ੂਰ ਸਾਹਿਬ ਮਾਸ ਨਹੀਂ

ਕੂਕਿਆਂ ਦਾ ਤੁਸੀਂ ਛੱਡੋ ਖਹਿੜਾ—ਹਜ਼ੂਰ ਸਾਹਿਬ ਜਿਹੜਾ ਜਾਵੇ ਉਹ ਪਤਾ ਕਰ ਸਕਦਾ ਹੈ, ਕਿ ਗੁਰੂ ਕੇ ਲੰਗਰ ਵਿੱਚ ਮਾਸ ਰਿੱਝ ਸਕਦਾ ਹੈ ? ਹੁਕਮ ਨਹੀਂ। ਫੇਰ, ਲਾਂਗਰੀ ਸਿੰਘ ਜਿਹੜੇ ਜਾ ਕੇ ਲਗਦੇ ਹਨ, ਉਹ ਬਾਹਰ ਖਾ ਲੈਂਦੇ ਹਨ। ਜਿਹੜਾ ਪੁਜਾਰੀ ਸਾਹਿਬਾਂ ਦੇ ਤਖਤ ਦੀ, ਸ਼ਸਤਰਾਂ ਦੀ ਸੇਵਾ ਕਰਦਾ ਹੈ ਅੰਦਰਲੀ-ਉਹ ਉਸ ਲੰਗਰ ਦਾ ਪ੍ਰਸ਼ਾਦਾ ਵੀ ਨਹੀਂ ਛਕਦਾ।

## ਮਾਸ ਪੈਂਦਾ ਹੋਵੇ ਮਾਸ ਦਾ ਭੋਗ ਵੀ ਲੱਗੇ

ਹਜ਼ੂਰ ਸਾਹਿਬ ਦੇ ਲੰਗਰ ਵਿੱਚ ਭਾਈ ਖਾਲਸਿਓ, ਸਾਡਿਓ ਸੱਜਣੋਂ, ਮਿੱਤਰੋ, ਉੱਥੇ ਲੰਗਰ ਵਿੱਚ ਅਜੇ ਤਕ ਮਾਸ ਨਹੀਂ ਪੈ ਸਕਦਾ। ਜੇ ਮਾਸ ਪੈਂਦਾ ਹੋਵੇ ਤੇ ਮਾਸ ਦਾ ਭੋਗ ਵੀ ਲੱਗੇ। ਉੱਥੇ ਜਾਂ 'ਤਹਿ ਤੋੜਾਂ' (ਪਰੌਠਿਆਂ) ਦਾ ਭੋਗ ਲਗਦਾ ਹੈ ਜਾਂ ਸ਼ਹੀਦੀ ਦੇਗ ਦਾ ਲਗਦਾ ਹੈ—ਜਿਸ ਆਦਮੀ ਦੀ ਮਰਜ਼ੀ ਹੋਵੇ ਦੇਖ ਸਕਦਾ ਹੈ। ਕੱਲ੍ਹ ਨੂੰ ਪਤਾ ਨਹੀਂ ਕੋਈ ਇੰਤਜ਼ਾਮ ਬਦਲ ਕੇ ਤੇ ਕੁਛ ਕਰ ਦੇਵੇ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬਾਅਦ ਤੋਂ ਅੱਜ ਤਕ ਇਹ ਚੀਜ਼ ਹੈ-ਉੱਥੇ ਕਾਇਮ ।

## ਮਨੁੱਖਪੁਣੇ ਦਾ ਇਖਲਾਕ

ਇੱਥੇ ਨਾਮਧਾਰੀ ਸਾਧ—ਸੰਗਤ ਤੇ ਬਹੁਤ ਕਿਰਪਾ ਹੈ। ਪਤਾ ਨਹੀਂ ਕਿਤੇ ਕੋਈ ਭੁਲ ਚੁਕ ਕੇ ਚਲਾ ਜਾਂਦਾ ਹੋਵੇ—ਸਿਨੇਮੇ। ਬਹੁਤ ਬਚਾਅ ਹੋ ਗਿਆ ਹੈ। ਮੇਰੀ ਅਰਜ਼ ਇਨ੍ਹਾਂ ਨੇ ਮੰਨ ਲਈ ਹੈ। ਮੈਂ ਸਾਰਿਆਂ ਸੱਜਣਾਂ ਅੱਗੇ ਹੀ ਅਰਜ਼ ਕਰਦਾ ਹਾਂ, ਜ਼ਰਾ ਇਸ ਗੱਲ ਵੱਲ ਧਿਆਨ ਦਿਉ ਕਿਉਂਕਿ ਜਿਧਰ ਨੂੰ ਨੀਵਾਂ ਥਾਂ ਹੋਵੇ, ਪਾਣੀ ਰੁੜ ਕੇ ਉਧਰ ਨੂੰ ਚਲਾ ਜਾਂਦਾ ਹੈ। ਮਨ ਦਾ ਕੰਮ ਹੈ—ਕਲਯੁਗ ਦਾ ਸਮਾਂ ਹੈ—ਮਨ ਵਿਸ਼ਿਆਂ ਵਿਕਾਰਾਂ ਨੂੰ, ਬੁਰਿਆਂ ਕੰਮਾਂ ਵੱਲ ਨੂੰ ਦੌੜਦਾ ਹੈ, ਪਰ ਜ਼ਰਾ ਧਿਆਨ ਦਿਉ। ਮੇਰੇ ਤੇ ਤਾਂ ਤੁਸਾਂ ਕਿਰਪਾ ਕੀਤੀ ਹੈ, ਮੈਨੂੰ ਤਾਂ ਅੱਜ ਤਕ ਦਰਸ਼ਨ ਨਹੀਂ ਹੋਇਆ-ਉਹਦਾ, ਬਈ ਕਿਆ ਚੀਜ਼ ਹੈ ਸਿਨੇਮਾ ? ਪਰ ਜਿਹੜੇ ਜਾਂਦੇ ਨੇ, ਉਨ੍ਹਾਂ ਕੋਲੋਂ ਜੋ ਸੁਣਿਆ ਹੈ ਉੱਥੋਂ ਦੇ ਹਾਲਾਤ ਭਾਵੇਂ ਉਹ ਕਿਸੇ

ਭਗਤ ਦੀ ਵੀ ਖੇਡ ਬਣਾਉਣ, ਪਰ ਔਰਤਾਂ ਦੀਆਂ ਤਸਵੀਰਾਂ ਫੇਰ ਵੀ ਲਿਆਉਂਦੇ ਨੇ-ਵਿੱਚ। ਤੁਸੀਂ ਜਾਂਦੇ ਹੋ, ਕਈ ਸੱਜਣ ਆਪਣੀਆਂ ਔਰਤਾਂ, ਆਪਣੀਆਂ ਬੇਟੀਆਂ, ਆਪਣੀਆਂ ਭੈਣਾਂ ਨਾਲ ਲੈ ਜਾਂਦੇ ਹਨ। ਕਿਆ ਇਹ ਮਨੁੱਖਪੁਣੇ ਦਾ ਇਖਲਾਕ ਹੈ—ਤੁਹਾਡਾ ? ਖਿਮਾ ਕਰਨਾ, ਮੇਰੇ ਤੇ ਨਰਾਜ਼ ਨਾ ਹੋਣਾ, ਮੈਂ ਅਪਣੱਤ ਨਾਲ ਤੁਹਾਨੂੰ ਇਹ ਗੱਲ ਕਹਿ ਰਿਹਾ ਹਾਂ।

## ਅਕਾਲ—ਪੁਰਖ ਦਾ ਸਿਨੇਮਾ

ਅਕਾਲ-ਪੁਰਖ ਦਾ ਸਿਨੇਮਾ, ਸਤਿਗੁਰ ਦਾ ਤੁਸੀਂ ਵੇਖੋਗੇ ਜੇ ਉਨ੍ਹਾਂ ਗਰੀਬਾਂ ਵੱਲ ਤੁਸੀਂ ਧਿਆਨ ਦਿਉਗੇ। ਕੋਈ ਸੱਜਣ ਕਾਇਮ ਕਰੋ, ਜਿਹੜੇ ਇੱਥੋਂ ਇੱਕ ਦੋ ਜਾਣ, ਕਿਸੇ ਵੇਲੇ ਜਾਣ ਜਿਹੜੇ ਉੱਥੇ ਤੁਹਾਡੇ ਸਾਥੀ ਰਹਿੰਦੇ ਨੇ ਕੋਈ ਖਿਆਲ ਨਾ ਕਰੋ, ਕਿ ਇਹ ਸਿੱਖ ਹੈ, ਹਿੰਦੂ ਹੈ, ਮੇਰਾ ਲੱਗਦਾ ਹੈ, ਕੀਹਦਾ ਲੱਗਦਾ ਹੈ—ਓਥੇ ਜਾ ਕੇ ਤੁਸੀਂ ਜੇ ਇੱਕ ਗਰੀਬ ਨੂੰ ਬੱਕਰੀ ਲੈ ਦਿਉਗੇ ਵੀਹ ਪੰਜਾਹ ਰੁਪਏ ਨੂੰ, ਉਹਦੇ ਬੱਚੇ ਤੁਹਾਨੂੰ ਖਵਰੇ ਕਿੰਨੀਆਂ ਅਸੀਸਾਂ ਦੇਣਗੇ।

## ਹੇਠੋਂ ਉਤਾਂਹ ਚੁੱਕੋ

ਸਭ ਤੋਂ ਵੱਡੀ ਲੋੜ ਐਸ ਵੇਲੇ ਇਸ ਗੱਲ ਦੀ ਨਹੀਂ ਕਿ ਸੇਠ ਨਰੈਣ ਸਿੰਘ ਕੋਲ ਦੋ ਕਰੋੜ ਰੁਪਇਆ ਹੈ, ਮੇਰੇ ਕੋਲ ਪੰਜਾਹ ਲੱਖ ਹੈ, ਮੈਨੂੰ ਬੜਾ ਦੁੱਖ ਹੈ ਇਸ ਗੱਲ ਦਾ, ਦਿਆਲ ਸਿੰਘ ਹੁਰਾਂ ਕੋਲ ਲੱਖ ਹੈ ਤੇ ਮੇਰੇ ਕੋਲ ਪੰਜਾਹ ਹਜ਼ਾਰ ਹੈ, ਇਹ ਬੜਾ ਦੁੱਖ ਹੈ। ਇਹ ਨਾ ਤੁਸੀਂ ਦੁੱਖ ਦੇਖੋ। ਦੁੱਖ ਇਹ ਦੇਖੋ ਕਿ ਇਸ ਕੋਲ—ਕਰਤਾਰ ਸਿੰਘ ਕੋਲ—ਪੰਜ ਸੌ ਰੁਪਈਆ ਹੈ ਤੇ ਮੇਰੇ ਕੋਲ ਦਸ ਹਜ਼ਾਰ ਹੈ, ਮੈਂ ਇਹਨੂੰ ਵੀ ਦੋ ਹਜ਼ਾਰ ਵਾਲਾ ਹੋਰ ਬਣਾ ਲਵਾਂ। ਜੇ ਦੁੱਖ ਕਰਦੇ ਹੋ ਤਾਂ ਹੇਠੋਂ ਉਤਾਂਹ ਚੁੱਕਣ ਦਾ ਕਰੋ। ਉਤਲੀ ਤਕਲੀਫ ਨਾ ਕਰੋ, ਕਿਸੇ ਨਾਲ।

## ਮਦਦ ਕਰੋ ਇਕ ਦੂਜੇ ਦੀ

ਦੇਖੋ ਪਾਰਸੀਆਂ ਦੀ ਕੌਮ ਹੈ, ਉਹਨਾਂ ਵਿੱਚ ਕੋਈ ਗਰੀਬ ਨਹੀਂ ਲੱਭਦਾ। ਉਹ ਸਾਰੇ ਜਣੇ ਰਲ ਕੇ ਜਿਹੜਾ-ਕਿਹੜਾ ਮਾੜਾ ਹੁੰਦਾ ਹੈ,

ਉਹਦੀ ਮਦਦ ਕਰ ਦੇਂਦੇ ਨੇ। ਤੁਸੀਂ ਤੇ ਗੁਰੂ ਗੋਬਿੰਦ ਸਿੰਘ ਦੇ ਸਿੱਖ, ਗੁਰੂ ਨਾਨਕ ਦੇ ਕਹਾਉਂਦੇ ਹੋ-ਤੇਰੇ ਭਾਣੇ ਸਰਬੱਤ ਦਾ ਭਲਾ—ਫੇਰ, ਨਾਮਧਾਰੀ ਗੁਰੂ ਰਾਮ ਸਿੰਘ ਦੇ, ਇਸ ਗੱਲ 'ਚ ਫਰਕ ਕੋਈ ਨਹੀਂ। ਜਿੱਥੋਂ ਤਕ ਕਿਸੇ ਦੀ ਮਰਜ਼ੀ ਹੈ ਕੋਈ ਮੰਨੇ। ਸਾਨੂੰ ਇਸ ਗੱਲ ਨਾਲ, ਕਿਸੇ ਨਾਲ ਜ਼ਿਦ ਨਹੀਂ, ਜਿੱਥੇ ਮੰਨਦੇ ਹੋ ਉੱਥੇ ਮੰਨੋ ਪਰ ਜਿਹੜਾ ਮੰਨਦੇ ਹੋ—ਸਿਧਾਂਤ ਤੇ ਸਾਰਿਆਂ ਦਾ ਇੱਕੋ ਹੈ।

## ਰਾਗ ਮਰਨ ਨਾ ਦਿੱਤਾ ਜਾਵੇ

ਹਰ ਸਿੱਖ ਦਾ ਫਰਜ਼ ਹੈ, ਕਿ ਇਸ ਰਾਗ ਨੂੰ ਮਰਨ ਨਾ ਦਿੱਤਾ ਜਾਵੇ। ਜੋ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ। ਸਾਨੂੰ ਹੁਣ ਸ਼ਰਮ ਆਉਂਦੀ ਹੈ— ਗਾਉਂਦਿਆਂ ਨੂੰ ਜੋ ਅਸੀਂ ਮਰਾਸੀਆਂ ਵਾਂਗੂ ਗਾਈਏ।

## ਦੇਵਗੰਧਾਰ ਦੂਜੀ ਤਰ੍ਹਾਂ

ਮੈਨੂੰ ਇੱਕ ਆਦਮੀ ਨੇ ਦੇਵ ਗੰਧਾਰ ਦਾ ਇੱਕ ਭੇਦ ਦੱਸਿਆ—ਆਮ ਤੌਰ ਤੇ ਦੇਵਗੰਧਾਰੀ ਜਿਹੜੀ ਹੈ, ਇਸ ਨੂੰ ਆਸਾ ਮੇਲ ਗਾਉਂਦੇ ਹਨ ਸਾਰੇ—ਇਹਦੀ ਇੱਕ ਭੈਰੋਂ ਮੇਲ ਸ਼ਕਲ ਹੈ, ਉਸ ਮੈਨੂੰ ਦੱਸੀ। ਹੁਣ ਉਹਨੇ ਆਖਿਆ, "ਇਸ ਤਰ੍ਹਾਂ ਘੱਟ ਆਦਮੀ ਗਾਉਂਦੇ ਹਨ।" ਮੈਂ ਉਹਦੇ ਕੋਲੋਂ ਸੁਣੀ। ਜਿਸ ਵੇਲੇ ਮੈਂ ਦਸਮ ਗ੍ਰੰਥ ਪੜ੍ਹਿਆ ਤਾਂ ਪਾਰਸ ਨਾਥ ਦੇ ਪ੍ਰਸੰਗ ਵਿੱਚ ਸਾਹਿਬ ਗੁਰੂ ਗੋਬਿੰਦ ਸਿੰਘ ਕਹਿੰਦੇ ਨੇ—ਦੇਵਗੰਧਾਰ ਦੂਜੀ ਤਰ੍ਹਾਂ। ਸਾਹਿਬਾਂ ਨੇ ਇਹ ਚੀਜ਼ ਲਿਖੀ ਹੈ, ਦੇਵਗੰਧਾਰ ਦੂਜੀ ਤਰ੍ਹਾਂ ਬਹੁਤ ਘੱਟ ਗਾਉਂਦੇ ਹਨ।

## ਕਿਣਕਾ—ਕਿਣਕਾ ਸਿੱਖਿਆ ਕਰੋ

ਜਦੋਂ ਬਾਣੀ ਪੜ੍ਹਨ ਲਗਦੇ ਹੋ, ਕਦੇ ਖਿਆਲ ਆਇਆ ਹੈ, ਸ੍ਰੀ ਰਾਗ ਦੀ ਬਾਣੀ ਪੜ੍ਹਦਿਆਂ —ਸ੍ਰੀ ਰਾਗ ਦਾ ਕੋਈ ਸੁਰ ਵੀ ਲਗਦਾ ਹੈ, ਜੇ ਗਉੜੀ ਪੜ੍ਹਦੇ ਹਾਂ—ਗਉੜੀ ਦਾ ਭੀ ਕੋਈ ਪਤਾ ਹੈ—ਸੋਰਠ ਦਾ ਪਤਾ

ਹੈ ? ਸਮੁੰਦਰ ਹੈ—ਗੁਰੂ ਕਾ ਘਰ। ਥੋੜ੍ਹਾ ਬਹੁਤਾ ਕਿਣਕਾ-ਕਿਣਕਾ ਸਿੱਖਿਆ ਕਰੋ ਜਿਤੋਂ, ਕੋਈ ਥੋੜੀ ਬਹੁਤੀ ਪ੍ਰਾਪਤੀ ਕਰੋ।

## ਕਲਗੀ ਵਾਲੇ ਦਾ ਹੁਕਮ ਪੂਰਾ ਪੂਰਾ ਵਰਤੇਗਾ

ਸਾਡੇ ਲੋਕਾਂ ਦੇ ਚਿਤ 'ਚ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ, ਗੁਰੂ ਰਾਮ ਸਿੰਘ ਤੇ ਸ਼ਰਧਾ ਨਹੀਂ। ਅਸੀਂ ਹੁਣ ਤਕ ਮਖੌਲਾਂ ਵਿੱਚ ਹੀ ਲੰਘਾਇਆ ਹੈ। ਕੂਕਿਆਂ ਦੇ ਵੀ ਦਿਲ ਹਿੱਲ ਗਏ। ਜਿਹੜਾ ਸਤਿਗੁਰਾਂ ਕਿਹਾ ਸੀ, ਸੂਰਜ ਇੱਧਰੋਂ ਚੜ੍ਹਿਆ ਮੰਨ ਲੈਣਾ ਸੱਚੇ ਪਾਤਸ਼ਾਹ ਕਲਗੀ ਵਾਲੇ ਦਾ ਹੁਕਮ ਪੂਰਾ ਪੂਰਾ ਵਰਤੇਗਾ।

## ਸੌ ਸਾਖੀ ਸੱਚ

ਮਾਸਟਰ ਤਾਰਾ ਸਿੰਘ ਜੀ ਮੈਨੂੰ ਮਿਲੇ ਇੱਕ ਦਿਨ ਧਰਮਸ਼ਾਲਾ। ਕਹਿੰਦੇ ਨੇ, "ਅਸੀਂ ਤਾਂ ਕਹਿੰਦੇ ਸੀ, ਇਹ ਬ੍ਰਾਹਮਣਾਂ ਦੇ ਲਿਖੇ ਗਪੌੜੇ ਸੀ, ਸੌ ਸਾਖੀ 'ਚ ਜੋ ਕੁੱਝ ਲਿਖਿਆ ਸੀ-ਸੱਚ ਹੋ ਰਿਹਾ ਹੈ।"

## ਅੱਗ ਈਰਖਾ ਦੀ

ਸਭ ਕੁਝ ਦੇਖ ਕੇ ਫਿਰ ਭੁੱਲਦੇ ਹਾਂ। ਫਿਰ ਸਾਡਾ ਇਹੋ ਚਿਤ ਕਰਦਾ ਹੈ, ਕਿ ਬਹੁਤੇ ਕੋਠੇ ਪਾ ਲਈਏ, ਬਹੁਤੇ ਪੈਸੇ ਸਾਡੇ ਕੋਲ ਹੋਣ, ਮੇਰਾ ਮੁੰਡਾ ਤੇ ਮੈਂ ਹੀ ਹੋਈਏ, ਦੂਏ ਮੇਰੇ ਭਰਾ ਵੀ ਮਰ ਜਾਣ। ਹੋਰ ਨਾ ਕੋਈ ਮੇਰੇ ਬਰਾਬਰ ਹੋ ਜਾਏ। ਇਹ ਅੱਗ ਸਾਨੂੰ ਈਰਖਾ ਦੀ ਸਾੜ ਰਹੀ ਹੈ।

## ਸਾਰਿਆਂ ਦਾ ਇੱਕੋ ਮਾਲਕ

ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ। ਫੇਰ ਆਖਿਆ-ਹੋਊ ਤੇ ਆਟਾ ਸਣੇ ਰਾਜਾ ਪਰਜਾ ਨਹੀਂ ਦਲੀਆ ਜ਼ਰੂਰ ਹੋ ਜਾਊ। ਬਚੇਗਾ ਕੌਣ ? ਬਚੇਗਾ ਉਹ, ਜਿਹੜਾ ਨਾਮ ਜਪੇਗਾ, ਜਿਸ ਤਰ੍ਹਾਂ ਕਿੱਲੀ ਦੇ ਕੋਲ ਚੱਕੀ ਵਿੱਚ ਦਾਣੇ ਬਚ ਜਾਂਦੇ ਨੇ। ਜੇ ਕੂਕਾ ਨਹੀਂ ਜਪੇਗਾ, ਇਹ ਵੀ ਨਹੀਂ ਬਚੇਗਾ—ਜਿਹੜਾ ਜਪੇਗਾ, ਉਹੋ ਬਚੇਗਾ। ਕੋਈ ਹਿੰਦੂ ਹੈ, ਕੋਈ ਸਿੱਖ ਹੈ, ਸਮਾਜੀ ਹੈ, ਸਨਾਤਨੀ ਹੈ, ਅਕਾਲੀ ਹੈ, ਕੋਈ ਹੈ, ਜਿਹੜਾ ਗੁਰੂ ਦਾ ਨਾਮ

ਜਪੇਗਾ-ਉਹ ਬਚੇਗਾ। ਉੱਥੇ ਲਿਹਾਜ਼ ਕਿਸੇ ਦਾ ਨਹੀਂ। ਉੱਥੇ ਕਿਸੇ ਦੀ ਜਾਤ ਨਹੀਂ, ਕਿਸੇ ਦਾ ਮਜ਼ਹਬ ਨਹੀਂ, ਕੁਝ ਨਹੀਂ। ਉਹ ਸਾਰਿਆਂ ਦਾ ਇੱਕੋ ਹੀ ਮਾਲਕ ਹੈ।

## ਰਾਗਾਂ ਵਿੱਚ ਬਾਣੀ

ਗੁਰੂ ਨਾਨਕ ਦੇਵ ਤੋਂ ਲੈ ਕੇ ਸਾਡੇ ਸਾਰੇ ਸਤਿਗੁਰੂ, ਰਾਗਾਂ ਵਿੱਚ ਬਾਣੀ ਉਚਾਰਦੇ ਆਏ ਹਨ।

## ਗੁਰੂ ਦਰਬਾਰ ਵਾਸਤੇ ਉੱਚਾ ਕਰੋ

ਸਾਨੂੰ ਧਿਆਨ ਦੇਣਾ ਚਾਹੀਦਾ ਹੈ, ਜੋ ਤੁਸੀਂ ਆਪਣੇ ਲੜਕਿਆਂ ਨੂੰ ਉੱਚਾ ਕਰਦੇ ਹੋ, ਗੁਰੂ ਕੇ ਦਰਬਾਰ ਵਾਸਤੇ ਵੀ ਉੱਚਾ ਕਰੋ। ਇਨ੍ਹਾਂ ਨੂੰ ਥੋੜਾ ਬਹੁਤਾ ਰਾਗ ਦੀ ਵੀ ਸਮਝ ਦੱਸੋ। ਕੋਸ਼ਿਸ਼ ਤੇ ਮੈਂ ਬੜੀ ਕੀਤੀ ਹੈ, ਪਰ ਸਤਿਗੁਰਾਂ ਦੀ ਕੋਈ ਰਜ਼ਾ ਖਬਰੇ ਅਜੇ ਇਸੇ ਤਰ੍ਹਾਂ ਹੈ। ਬਾਰ੍ਹਾਂ ਸਾਲਾਂ ਵਿੱਚ ਅੱਠ ਨੌ ਲੜਕੇ ਰੱਖੇ। ਗਣਾਉਤ ਰੱਖੇ, ਰਬਾਬੀ ਅੰਮ੍ਰਿਤਸਰ ਵਾਲੇ ਬੁਲਾਏ, ਆਪਣੇ ਰਬਾਬੀ ਬੁਲਾਏ, ਜੋ ਰੀਤਾਂ ਸਾਨੂੰ ਯਾਦ ਸੀ, ਉਹਨਾਂ ਨੂੰ ਸਿਖਾਈਆਂ। ਉਹ ਕਹਿੰਦੇ ਨੇ, "ਸਾਡਾ ਬਣਿਆ ਕੁਝ ਨਹੀਂ", ਕਿਉਂਕਿ ਉਹਨਾਂ ਨੂੰ ਖਰਚ ਨਹੀਂ ਨ ਕੁਝ ਕਰਨਾ ਪਿਆ। ਜੇ ਉਨ੍ਹਾਂ ਨੂੰ ਨਾਲ ਫੀਸ ਵੀ ਦੇਣੀ ਪੈਂਦੀ, ਉਸਤਾਦ ਦੇ ਪੈਰ ਵੀ ਧੋਣੇ ਪੈਂਦੇ ਜਾ ਕੇ, ਫੇਰ ਪਤਾ ਲਗਦਾ ਬਈ ਕੀ ਖਰਚ ਕਰੀਦਾ ਹੈ। ਲੇਕਿਨ ਅਜੇ ਵੀ ਤੁਸੀਂ ਉਹਨਾਂ ਨੂੰ ਗਾਉਂਦਿਆਂ ਨੂੰ ਸੁਣੋ ਤਾਂ ਤੁਸੀਂ ਕਹੋਗੇ ਕਿ ਕਿਸੇ ਤੋਂ ਇਹਨਾਂ ਨੇ ਸਿਖਿਆ ਹੈ।

## ਜਿਹਦੀ ਮਰਜ਼ੀ ਆਵੇ

ਹੁਣ ਅਸੀਂ ਥੋੜਾ ਜਿਹਾ ਟਾਈਮ ਰੱਖਿਆ ਹੈ, ਭਾਵੇਂ ਛੋਟਾ ਗਾਉਣ, ਮੋਟਾ ਗਾਉਣ, ਜਿੰਨੇ ਇੱਥੇ ਸਨ, ਇੱਥੇ ਇਹ ਕੋਈ ਖਿਆਲ ਨਹੀਂ ਰੱਖਿਆ, ਇਹ ਕੂਕਾ ਹੈ, ਅਕਾਲੀ ਹੈ, ਹਿੰਦੂ ਹੈ ਜਿਹਦੀ ਮਰਜ਼ੀ ਹੈ ਆਵੇ, ਜਿਹੜਾ ਉਹਦੇ ਵਿੱਚ ਹਿੱਸਾ ਲਵੇ। ਜਿੰਨੀ ਕੁ ਸਾਡੀ ਸਮਝ ਆਏਗੀ, ਮਾੜਾ ਮੋਟਾ ਉਹਨੂੰ ਸੋਚਾਂਗੇ, ਵਿਚਾਰਾਂਗੇ ਦਸਾਂਗੇ।

## ਗਾਉਣਾ ਬੜਾ ਮੁਸ਼ਕਿਲ

ਸਾਧ ਸੰਗਤ, ਇਹ ਅਰਜ਼ ਮੈਂ ਹੁਣ ਤੋਂ ਹੀ ਕਰਦਾ ਹਾਂ ਬਈ, ਸਾਰੇ ਸੱਜਣ ਬੈਠ ਕੇ ਸੁਣਨ। ਗਾਉਣਾ ਤੇ ਹੁਣ ਬੜਾ ਹੀ ਮੁਸ਼ਕਿਲ ਹੈ। ਮੇਰੀ ਸੱਠਾਂ ਵਰ੍ਹਿਆਂ ਦੀ ਉਮਰ ਹੋ ਗਈ ਹੈ, ਮੈਂ ਬਾਰ੍ਹਾਂ ਤੇਰ੍ਹਾਂ ਸਾਲਾਂ ਦਾ ਸੀ ਜਦੋਂ ਦਾ ਸੁਣਨ ਲੱਗਿਆ ਹਾਂ ਅਜੇ ਮੈਨੂੰ ਪਤਾ ਨਹੀਂ ਲੱਗਿਆ ਬਈ ਕੀ ਚੀਜ਼ ਹੈ—ਰਾਗ ? ਲੋਕ ਮੈਨੂੰ ਕਹਿੰਦੇ ਨੇ ਬੜਾ ਕੁਝ ਜਾਣਦਾ ਹੈ।

## ਮਹਾਰਾਜਾ ਬੇਰੀ ਨਾਲ ਬੰਨ੍ਹਵਾਇਆ

ਇਤਿਹਾਸ ਇਹ ਗੱਲ ਦੱਸਦਾ ਹੈ, ਕਿ ਬਾਬੇ ਫੂਲਾ ਸਿੰਘ ਅਕਾਲੀ ਦੇ ਹੁੰਦਿਆਂ, ਮਹਾਰਾਜਾ ਨੇ ਜਿਸ ਵੇਲੇ ਕੰਜਰੀ ਲਿਆਂਦੀ-ਮੋਰਾਂ, ਤਾਂ ਮਹਾਰਾਜੇ ਨੂੰ ਪਕੜ ਕੇ ਦਰਸ਼ਨੀ ਡਿਉਢੀ ਦੇ ਪਾਸ, ਅਕਾਲ ਤਖਤ ਦੇ ਅੱਗੇ ਬੇਰੀ ਨਾਲ ਬੰਨ੍ਹ ਲਿਆ ਗਿਆ ਨੰਗਾ ਕਰਕੇ, ਕੋਰੜੇ ਮਾਰਨ ਵਾਸਤੇ। ਮਹਾਰਾਜਾ ਨੇ ਇਹ ਗੱਲ ਮੰਨੀ, "ਮੇਰਾ ਪਾਪ ਕੀਤਾ ਹੋਇਆ ਹੈ; ਮੈਂ ਗਲਤੀ ਕੀਤੀ ਹੈ: ਜੋ ਮਰਜ਼ੀ ਹੈ ਸਜ਼ਾ ਦਿਉ।" ਵਾਹ ! ਮਹਾਰਾਜਾ ਰਣਜੀਤ ਸਿੰਘ ! ਅਸੀਂ ਜ਼ਰਾ ਕੁ ਜਿੰਨੀ ਗੱਲ ਹੁੰਦੀ ਹੈ, ਕਹਿੰਦੇ ਹਾਂ-ਉਹ, ਮੈਂ ਕਿਹੜੀ ਗਧੀ ਨੂੰ ਹੱਥ ਲਾਇਆ ਹੈ, ਫਲਾਣਾ ਇਹ ਕਰਦਾ ਹੈ, ਢਿਮਕਾ ਇਹ ਕਰਦਾ ਹੈ। ਪਰ ਉਸ ਮਹਾਰਾਜਾ ਨੇ ਆਪਣੇ ਆਪ ਨੂੰ ਨੰਗਾ ਕਰਕੇ ਬੇਰੀ ਨਾਲ ਬੰਨ੍ਹਵਾਇਆ।

## ਜੋ ਕੁਝ ਕੰਮ ਅਸੀਂ ਕਰ ਦਿੰਦੇ ਹਾਂ

ਅੱਜ ਗੁਰੂ ਗੋਬਿੰਦ ਸਿੰਘ ਹੋਵੇ ਸਾਡੇ ਪਾਸ-ਉਹ ਹੈ ਤੇ ਸਦਾ ਹੀ, ਪਰ ਦੇਹ ਕਰਕੇ-ਜਿਸ ਨੇ ਬਾਈ ਸੌ ਮਸੰਦ ਆਪਣਾ, ਗਿਆਰਾਂ ਸੌ ਮਸੰਦ ਰਾਮ ਰਾਏ ਦਾ ਤੇਲ ਪਾ ਕੇ ਫੂਕ ਦਿੱਤਾ ਤਾਂ ਸਾਡੀ ਵਾਰੀ ਨਾ ਹੁਣ ਆਵੇ ਜੋ ਕੁਝ ਕੰਮ ਅਸੀਂ ਕਰ ਦਿੰਦੇ ਹਾਂ ? ਜੇ ਮੈਂ ਕਹਿੰਦਾ ਹਾਂ ਨਾ ਕਰ ਤਾਂ ਉਹ ਦੂਸਰੇ ਪਾਸੇ ਹੋ ਜਾਂਦਾ ਹੈ, ਜੇ ਦੂਜੇ ਪਾਸੇ ਵਾਲਾ ਕਹਿੰਦਾ ਹੈ ਤਾਂ ਉਥੋਂ ਖਿਸਕਦਾ ਹੈ--ਉਦੋਂ ਦੂਸਰਾ ਪਾਸਾ ਤੇ ਕੋਈ ਹੋਇਆ ਹੀ ਨਹੀਂ ਸੀ। ਗੁਰੂ ਸਾਹਿਬ ਦੇ ਹੁਕਮ ਅੱਗੇ ਕਿਸੇ ਨੂੰ ਤਾਕਤ ਨਹੀਂ ਸੀ। ਜਿਹੜੇ ਚੇਤੋ ਵਰਗੇ ਮਸੰਦ ਸੇ, ਜਿਨ੍ਹਾਂ ਨੇ ਬੜਾ ਕੁਛ ਨੁਕਸਾਨ ਕੀਤਾ ਸੀ, ਗੁਰੂ ਸਾਹਿਬ ਨੇ ਸੱਦ ਕੇ

ਘਰਾਂ ਤੋਂ ਫੜ ਕੇ ਮੰਗਵਾਏ। ਸਿੱਖਾਂ ਨੇ ਲਿਆ ਕੇ ਸਤਿਗੁਰਾਂ ਦੇ ਅੱਗੇ ਖੜੇ ਕੀਤੇ ਔਰ ਮਹਾਰਾਜ ਨੇ ਤੇਲ ਪਾ-ਪਾ ਕੇ ਫੂਕੇ।

## ਸਾਡੀ ਤਰਸਯੋਗ ਹਾਲਤ

ਸਾਡੀ ਹਾਲਤ ਬਹੁਤ ਤਰਸਯੋਗ ਹੈ, ਕਹਿਣ ਦੀਆਂ ਗੱਲਾਂ ਨੇ, ਮੈਂ ਵੀ ਟਾਹਰਾਂ ਹੀ ਮਾਰ ਛਡਦਾ ਹਾਂ-ਕਰ ਕੁਝ ਨਹੀਂ ਸਕਦਾ। ਸਾਧ ਸੰਗਤ ਕ੍ਰਿਪਾ ਕਰੇ, ਅੰਦਰੋਂ ਅਰਦਾਸ ਕਰੇ ਕਿ ਕਹਿਣੀ ਕਰਨੀ ਇੱਕ ਹੋ ਜਾਏ, ਕੁਝ ਕਰ ਸਕੀਏ, ਵਾਹ ਕੋਈ ਨਹੀਂ ਜੇ ਦੋ ਕੜਾਹੀਆਂ ਭਰ ਕੇ ਰੇਤ ਦੀਆਂ ਕਿਸੇ ਦਰਿਆ ਅੱਗੇ ਧਰੀਏ ਤਾਂ ਪਾਣੀ ਨਹੀਂ ਰੁਕਦਾ ਉਹ ਹਾਲਤ ਸਾਡੀ ਅੱਜ ਹੈ। ਜੇ ਅਸੀਂ ਕਿਸੇ ਨੂੰ ਸੁਧਾਰਨਾ ਚਾਹੀਏ-ਅਸੀਂ ਨਹੀਂ ਸੁਧਾਰ ਸਕਦੇ ਜਿਸ ਤਰ੍ਹਾਂ ਦਰਿਆ ਰੋੜ੍ਹ ਕੇ ਦੋ ਕੜਾਹੀਆਂ ਰੇਤ ਦੀਆਂ ਲੈ ਜਾਏ।

## ਸਿੱਖਾਂ ਦਾ ਆਚਰਣ

ਸਤਿਗੁਰੂ ਬਖਸ਼ਿਸ਼ ਕਰੇ ਸਿੱਖਾਂ ਦਾ ਆਚਰਣ ਉੱਚਾ ਹੋ ਜਾਏ। ਪੜ੍ਹੋ, ਮੁਸਲਮਾਨਾਂ ਦੀਆਂ ਕਿਤਾਬਾਂ। ਮੁਸਲਮਾਨਾਂ ਨੇ ਸਿੱਖਾਂ ਨੂੰ ਫ਼ਾਰਸੀ ਸ਼ਬਦ 'ਸੱਗ' ਲਿਖਿਆ ਹੈ-ਕੁੱਤੇ । ਪਰ, ਕਿਹਾ ਕਿ ਇਹਨਾਂ ਸੱਗਾਂ ਵਿੱਚ ਇਹ ਬੜੀ ਤਾਰੀਫ ਹੈ, ਕਿਸੇ ਦੀ ਧੀ ਭੈਣ ਵਲ ਨਹੀਂ ਝਾਕਦੇ, ਸੱਗਾਂ ਵਿੱਚ ਇਹ ਬੜੀ ਤਾਰੀਫ ਹੈ, ਇਹ ਝੂਠ ਨਹੀਂ ਬੋਲਦੇ।

ਅੰਗਰੇਜ਼ ਦਾ ਕੂਕਿਆਂ ਨਾਲ ਵੈਰ ਸੀ। ਅੰਗਰੇਜ਼ ਨੂੰ ਮਾਸ ਦਾ ਤੇ ਪਤਾ ਹੀ ਨਹੀਂ ਸੀ ਕਿ ਸਿੱਖਾਂ 'ਚ ਮਾਸ ਖਾਣਾ ਹੈ ਕਿ ਨਹੀਂ। ਉਹ ਤਿੰਨ ਗੱਲਾਂ ਕਹਿੰਦਾ ਹੈ। ਕੂਕਾ ਜਿਹੜਾ ਹੈ, ਉਹ ਇੱਕ ਤਾਂ ਝੂਠ ਨਹੀਂ ਬੋਲਦਾ। ਹੁਣ ਬਈ ਆਪਾਂ ਨਾਮਧਾਰੀ ਸਿੱਧੀਆਂ ਪੱਗਾਂ ਵਾਲੇ ਹਾਂ, ਆਪਾਂ ਹਿਸਾਬ ਲਾ ਲਈਏ, ਕਿੰਨਾ ਕੁ ਆਪਾਂ ਸੱਚ ਬੋਲਦੇ ਹਾਂ, ਕਿਡੇ ਕੁ ਕੂਕੇ ਹਾਂ। ਕੂਕਾ ਝੂਠ ਨਹੀਂ ਬੋਲਦਾ, ਕੂਕਾ ਸ਼ਰਾਬ ਨਹੀਂ ਪੀਂਦਾ, ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ਕਦੇ ਹੋ ਸਕਦਾ-ਤਿੰਨ ਚੀਜ਼ਾਂ ਉਨ੍ਹਾਂ ਨੇ ਲਿਖੀਆਂ ਹੋਈਆਂ ਹਨ। ਅੱਜ ਹੁਣ ਅਸੀਂ ਕੂਕੇ ਹਾਂ। ਦੋ ਰਲ ਕੇ ਇੱਕ ਉੱਤੇ ਦਾਅਵਾ ਕਰ ਦਿੰਦੇ ਹਨ। ਉੱਥੇ ਜਾ ਕੇ ਇੱਕ ਉੱਤੇ ਦਾਅਵਾ ਕਰ ਦਿੰਦੇ ਹਨ। ਉੱਥੇ ਜਾ ਕੇ ਇੱਕ ਧਰਮ ਨੂੰ ਜਾਣ ਕੇ ਸੱਚ ਕਹਿੰਦਾ ਹੈ, "ਬਈ, ਮੈਂ ਇਹਦੇ ਕੋਲੋਂ ਲੈਣਾ

ਹੈ।" ਦੂਆ ਕਹਿੰਦਾ ਹੈ, "ਮੈਂ ਧਰਮ ਨੂੰ ਜਾਣ ਕੇ ਕਹਿੰਦਾ ਹਾਂ, ਦੇਣਾ ਕੱਖ ਨਹੀਂ।" ਕਿਸੇ ਦੀ ਕੀ ਗੱਲ ਕਰੀਏ।

## ਇੱਕ ਘੰਟੇ ਦਾ ਨਿਤਨੇਮ

ਇਹ ਗੱਲ ਯਾਦ ਰੱਖੋ ਨਾਮਧਾਰੀਓ, ਜਿਹੜਾ ਆਦਮੀ ਨਾਮ ਨਹੀਂ ਜਪੇਗਾ, ਭਜਨ ਨਹੀਂ ਕਰੇਗਾ, ਉਹ ਮਾਰ ਖਾਏਗਾ। ਸਤਿਗੁਰਾਂ ਦਾ ਹੁਕਮ ਹੈ, ਮੇਰੀ ਗੱਲ ਨਹੀਂ। ਦੋ ਤਿੰਨ ਸਾਲ–ਯਾਦ ਨਹੀਂ ਮੈਨੂੰ,– ਇਸ ਰੌਲਾ ਪੈਣ ਤੋਂ ਬਾਅਦ ਇੱਕ ਲੜਕੇ ਨੂੰ ਦਰਸ਼ਨ ਹੋਇਆ ਔਰ ਉਹਨੂੰ ਹੁਕਮ ਦਿੱਤਾ, "ਤੂੰ ਸੁਣਾ ਦੇ ਕਿ ਅਸੀਂ ਇੱਕ ਘੰਟੇ ਦਾ ਨਿਤਨੇਮ ਰੱਖਿਆ ਹੈ, ਜਿਹੜਾ ਨਾ ਕਰੇਗਾ, ਉਹਨੂੰ ਮਾਰ ਪਵੇਗੀ।" ਆਪੋ ਆਪਣੇ ਥਾਂ ਸਮਝ ਲਉ। ਮਾਰੀਂਦੇ, ਕੁਟੀਂਦੇ-ਕਰੋ, ਕੁਛ ਕਰੋ, ਬੈਠੋ। ਮੈਨੂੰ ਇੱਥੇ ਸੱਦ ਕੇ ਤੁਹਾਡੇ ਰੁਪਈਏ ਦੇਣੇ, ਘਰੀਂ ਲਿਜਾ ਕੇ ਫਲ ਦੇਣੇ, ਕਪੜੇ ਦੇਣੇ ਮੈਂ ਇਹ ਕਹਿੰਦਾ ਹਾਂ–ਸਭ ਨਿਸਫਲ ਹੈ ਜੇ ਤੁਸੀਂ ਨਿਤਨੇਮ 'ਚ ਨਹੀਂ ਬੈਠਦੇ।

## ਉਸ ਦਾ ਨਾਂ ਗੁਰਦੁਆਰਾ

ਧਰਮਸਾਲਾ ਜਿਸਦਾ ਨਾਂ ਅੱਜ ਸਿੱਖ ਗੁਰਦੁਆਰਾ ਕਹਿੰਦੇ ਨੇ– ਉਹ ਮੁਬਾਰਕ ਹੋਵੇ ਉਨ੍ਹਾਂ ਨੂੰ, ਲੇਕਿਨ ਗੁਰੂ ਨਾਨਕ ਨੇ ਇਹਦਾ ਨਾਮ ਧਰਮਸਾਲਾ ਰੱਖਿਆ ਹੈ। ਗੁਰਦੁਆਰੇ ਉਹ ਸਨ ਜਿਥੇ ਖਾਸ ਤੌਰ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜਾਂ ਕਿਸੇ ਗੁਰੂ ਸਾਹਿਬ ਬੈਠ ਕੇ ਕੋਈ ਕੌਤਕ ਕੀਤਾ–ਉਸ ਦਾ ਨਾਂ ਗੁਰਦੁਆਰਾ ਸੀ। ਜੇ ਕੋਈ ਗੁਰਦੁਆਰਾ ਕਹਿੰਦਾ ਹੈ ਉਹ ਕੋਈ ਬੇਅਦਬੀ ਨਹੀਂ ਕਰਦਾ ਉਤਾਂਹ ਹੀ ਕਹਿੰਦਾ ਹੈ– ਕਹੇ।

## ਸਣੇ ਕੇਸੀ ਇਸ਼ਨਾਨ

ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ-ਸਤਿਗੁਰਾਂ ਨੇ ਇੱਕ ਹੁਕਮਨਾਮੇ 'ਚ ਲਿਖਿਆ ਹੈ, "ਭਾਈ, ਗੁਰੂ ਜੀ ਦਾ ਹੁਕਮ ਹੈ, ਸਵਾ ਪਹਿਰ ਰਾਤ ਰਹਿੰਦੀ ਨਾਲ ਜੋ ਕੋਈ ਆਦਮੀ ਸਣੇ ਕੇਸੀ ਇਸ਼ਨਾਨ ਕਰਕੇ ਨਾਮ ਜਪਦਾ ਹੈ, ਬਾਣੀ ਪੜ੍ਹਦਾ ਹੈ ਤਾਂ ਉਹਨੂੰ ਸਵਾ ਮਣ ਮੋਤੀਆਂ ਦਾ ਪੁੰਨ

ਹੁੰਦਾ ਹੈ।" ਮੇਰਾ ਖਿਆਲ ਹੈ ਅਗਰ ਸੇਠ ਦਿਆਲ ਸਿੰਘ ਹੋਰੀਂ, ਏਥੋਂ ਸਾਡੇ 'ਚ ਵੱਡੇ ਹਨ–ਜੇ ਸਵਾ ਮਣ ਪੱਕੇ ਮੋਤੀ ਇਕੱਠੇ ਕਰਨ ਤਾਂ ਸ਼ਾਇਦ ਮੁਸ਼ਕਿਲ ਹੋ ਜਾਏ। ਕਿੰਨੀ ਕੁ ਜਾਇਦਾਦ ਖਰਚ ਆ ਜਾਏ–ਮਾੜੇ ਦੀ ਗੱਲ ਕੀ ਕਰਨੀ ਹੈ, ਪਰ ਜੇ ਇੱਕ ਗ਼ਰੀਬ ਸਿੱਖ ਉਠ ਕੇ ਇਸ਼ਨਾਨ ਕਰਕੇ ਬਾਣੀ ਪੜ੍ਹਦਾ ਹੈ ਤਾਂ ਉਹ ਸਵਾ ਮਣ ਮੋਤੀ ਰੋਜ਼ ਪੁੰਨ ਕਰਦਾ ਹੈ, ਫੇਰ ਸਵਾ ਮਣ ਸੋਨਾ, ਫੇਰ ਰੁਪਾ–ਚਾਂਦੀ, ਫੇਰ ਅੰਨ, ਤਾਂਬਾ, ਦੁੱਧ, ਜਲ। ਫੇਰ ਕਹਿੰਦੇ ਨੇ, ਦਿਨ ਚੜ੍ਹੇ ਪੁੰਨ ਕੁਝ ਨਹੀਂ ਪਿੰਡਾ ਧੋਣਾ ਹੈ। ਦਿਨ ਚੜ੍ਹੇ ਬਿਰਤੀ ਹੋਰ ਹੋ ਜਾਂਦੀ ਹੈ।

## ਸਿੱਖੀ, ਭਜਨ ਬਾਣੀ ਦੀ ਹੈ

ਤੁਸੀਂ ਪੈਸੇ ਖਰਚਦੇ ਹੋ, ਹਜ਼ਾਰਾਂ ਰੁਪਏ ਕਿਰਾਏ ਤੇ ਲਗਦੇ ਹਨ, ਮੈਂ ਉੱਥੋਂ ਆਉਨਾਂ ਹਾਂ, ਤੁਸੀਂ ਇੱਥੇ ਬੜਾ ਪਿਆਰ, ਬੜਾ ਕੁਝ ਦਿਖਾਉਂਦੇ ਹੋ। ਮੈਂ ਓਦਣ ਅਰਜ਼ ਕਰੀ ਸੀ ਕਿ ਉੱਥੇ ਤੌਂਨ ਮੌਂਗ ਤੇ ਜਾ ਕੇ ਏਨਾ ਜਲੂਸ, ਏਨੇ ਆਦਮੀ, ਖਰਚ ਕਰਕੇ, ਜਾ ਕੇ, ਪੈਸੇ ਲਾਉਂਦੇ ਹੋ, –ਜੇ ਤੁਸੀਂ ਭਜਨ ਬਾਣੀ ਨਹੀਂ ਕਰਦੇ, ਤਾਂ ਸਤਿਗੁਰੂ ਰਾਮ ਸਿੰਘ ਦੀ ਦਰਗਾਹ 'ਚ ਸਾਨੂੰ ਤੁਹਾਨੂੰ ਕਿਸੇ ਨੂੰ ਥਾਂ ਨਹੀਂ ਮਿਲਣਾ। ਕੋਈ ਹੋਰ ਥਾਂ ਨਹੀਂ ਭਜਨ ਬਾਣੀ ਤੋਂ ਬਗੈਰ। ਮਹਾਰਾਜ ਨੇ ਕਿਹਾ, "ਭਾਈ ਸਿੱਖੀ, ਭਜਨ ਬਾਣੀ ਦੀ ਹੈ"।

## ਕਿਸੇ ਚੀਜ਼ ਦਾ ਘਾਟਾ ਨਹੀਂ

ਜਿੱਥੇ ਨਾਮ ਹੈ, ਉੱਥੇ ਕਿਸ ਚੀਜ਼ ਦਾ ਘਾਟਾ ਹੈ! ਕੋਈ ਗੁਰਦੁਆਰਾ, ਕੋਈ ਡੇਰਾ, ਹੁਣ ਦੇਖੋ ਨਨਕਾਣੇ ਸਾਹਿਬ ਦਾ ਗੁਰਦੁਆਰਾ ਜਿੱਥੇ ਸੱਚੇ ਪਾਤਿਸ਼ਾਹ ਗੁਰੂ ਨਾਨਕ ਦੇਵ ਨੇ ਪਰਕਾਸ਼ ਕੀਤਾ। ਪੀਲੂ ਖਾ–ਖਾ ਕੇ, ਜਿਹੜੇ ਓਥੇ ਸਾਧੂ ਰਹਿੰਦੇ ਸਨ ਉਹਨਾਂ ਨੇ ਕਿੰਨਾ ਕੰਮ ਕੀਤਾ। ਉਨ੍ਹਾਂ ਲੋਕਾਂ ਦੇ ਭਜਨ ਬਾਣੀ ਦਾ ਇਹ ਪ੍ਰਤਾਪ ਸੀ ਕਿ ਉੱਥੇ ਇੰਨਾ ਕੁਝ ਹੋ ਗਿਆ। ਜਿੱਥੇ ਨਾਮ ਜਪਣ ਵਾਲੇ ਮਹਾਂਪੁਰਖ ਸਾਧੂ, ਕੋਈ ਮਹਾਤਮਾ ਬੈਠਦਾ ਹੈ, ਉੱਥੇ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ।

# ਲੰਗਰ ਸਦਾ ਵਰਤ

ਲੰਗਰ ਸਦਾ ਵਰਤ—ਕਿਸੇ ਕਿਸੇ ਜਗ੍ਹਾ ਰਾਜਿਆਂ ਦੇ ਲਾਏ ਹੋਏ-ਕਿਸੇ ਤੀਰਥ ਉੱਤੇ ਇਹ ਸਦਾ ਵਰਤ ਦੋ ਵਜੇ ਤੋਂ ਚਾਰ ਵਜੇ ਤਕ ਖੁਲ੍ਹੇਗਾ, ਤ੍ਰਾਂ ਘੰਟੇ ਵਰਤ ਲਿਖਣਾ ਚਾਹੀਦਾ ਹੈ—ਸਦਾ ਵਰਤ ਤਾਂ ਉਹ ਹੈ ਜਿੱਥੇ ਸਦਾ ਵਰਤੇ, ਜਾਂ ਪਹਿਰ ਵਰਤੇ। ਸਤਿਗੁਰੂ (ਰਾਮ ਸਿੰਘ ਜੀ) ਦੇ ਘਰ ਅਜੇ ਵੀ ਉਹਨਾਂ ਦੀ ਕਿਰਪਾ, ਉਸ ਬਖਸ਼ਿਸ਼ ਨਾਲ, ਸਾਨੂੰ ਪਤਾ ਨਹੀਂ ਅੱਸੀ ਸਾਲ ਹੋ ਗਏ ਹਨ ਕਿ ਨੱਬੇ, ਉਹਨਾਂ ਨੇ ਚਲਾਇਆ ਹੈ, ਅੱਜ ਵੀ ਉਹਨਾਂ ਦੀ ਬਖਸ਼ਿਸ਼ ਨਾਲ ਅੱਠੇ ਪਹਿਰ, ਕਿਸੇ ਵਕਤ ਕੋਈ ਆਦਮੀ ਜਾਏ ਦਰਵਾਜ਼ੇ ਵਿੱਚ-ਇੱਕ ਟੋਕਰਾ ਪ੍ਰਸ਼ਾਦਿਆਂ ਦਾ, ਇੱਕ ਦਾਲ ਦਾ ਤਾਸ ਭਰਿਆ ਰਹਿੰਦਾ ਹੈ। ਰਾਤ ਨੂੰ ਉੱਥੇ ਸਰੀਰ ਬੈਠਦਾ ਹੈ, ਜੇ ਕਿਸੇ ਵੇਲੇ ਵੀ ਕੋਈ ਅਵਾਜ਼ ਮਾਰੇ ਪ੍ਰਸਾਦਾ ਮਿਲਦਾ ਹੈ। ਉਹਨਾਂ ਦੀ ਕਿਰਪਾ ਦੀ ਇਹ ਬਰਕਤ ਹੈ।

# ਪੁੰਨ ਦਾਨ

ਜਿਹੜੇ ਪੁੰਨ ਦਾਨ ਕਰਦੇ ਹਨ ਉਹਨਾਂ ਦਾ ਕਦੇ ਧਨ ਨਹੀਂ ਘਟਦਾ, ਇਹ ਉਹਦੀ ਬਖਸ਼ਿਸ਼ ਦਾ ਫਲ ਹੈ। ਕੋਈ ਚੀਜ਼ ਦਾ, ਕਹਿੰਦੇ ਨੇ ਘਾਟਾ ਨਹੀਂ-ਨਾ ਘੋੜਿਆਂ ਦਾ, ਨਾ ਮੱਝੀ ਦਾ, ਨਾ ਗਊਆਂ ਦਾ।

# ਨਾਮ ਦੀ ਕਦਰ

ਨਾਮ ਗੁਰੂ ਨਾਨਕ ਦੇਵ ਜੀ ਨੇ ਚਾਲੀ (੪੦) ਜੁਗ ਮਿਹਨਤ ਕਰਕੇ ਸਾਨੂੰ ਲਿਆ ਕੇ ਦਿੱਤਾ। ਅਸੀਂ ਏਡੇ ਨਾ ਸ਼ੁਕਰੇ, ਅਕਿਰਤਘਣ ਹਾਂ, ਜਿਹਨਾਂ ਉਸ ਸਤਿਗੁਰੂ ਦੇ ਨਾਮ ਦੀ ਕਦਰ ਨਹੀਂ ਜਾਣੀ ਔਰ ਨਾ ਹੀ ਨਾਮ ਜਪਦੇ ਹਾਂ।

# ਅਕਿਰਤਘਣ

ਅਕਿਰਤਘਣ-ਅਸੀਂ ਜਿਹੜੇ ਸਤਿਗੁਰੂ ਦੀ ਕੀਤੀ ਨੂੰ ਨਹੀਂ ਜਾਣਦੇ । ਜੋ ਕੁਝ ਸਾਨੂੰ ਦਿੱਤਾ ਹੈ, ਸਾਨੂੰ ਧਿਆਨ ਨਹੀਂ। ਕਿਸੇ ਨੂੰ ਜ਼ਮੀਨ, ਕਿਸੇ ਨੂੰ ਵਪਾਰ, ਕਿਸੇ ਨੂੰ ਔਰਤ, ਕਿਸੇ ਨੂੰ ਹੋਰ ਕੁਛ ਨਹੀਂ ਤਾਂ ਈਰਖਾ ਹੀ ਸਹੀ ਕਿ ਕਿਸੇ ਨਾਲ ਜ਼ਿਦ ਹੀ ਕਰਦੇ ਰਹੀਏ।

## ਬਖਸ਼ਿਸ਼ ਕਰ ਤੇਰਾ ਨਾਮ ਜਪੀਏ

ਭਾਈ ਸੱਜਣੋਂ ਤੁਸੀਂ ਸਤਿਗੁਰੂ ਦੇ ਸਿੱਖ ਸਦਾਉਂਦੇ ਹੋ। ਸਾਨੂੰ ਮੋਹਰ ਛਾਪ ਸਤਿਗੁਰੂ ਦੀ ਹੈ। ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, ਸੱਚਿਆ ਪਾਤਸ਼ਾਹ, "ਸਾਡੇ ਉੱਤੇ ਬਖਸ਼ਿਸ਼ ਕਰ, ਜਿਹੜਾ ਤੇਰਾ ਹੁਕਮ ਹੈ ਮੰਨੀਏ, ਤੇਰਾ ਨਾਮ ਜਪੀਏ ਤੇਰੀ ਬਾਣੀ ਪੜ੍ਹੀਏ।"

## ਨਫਰਤ ਨਾਲ ਪ੍ਰੇਮ ਨਾ ਮਿਲਿਆ

ਅਸੀਂ ਲੋਕਾਂ ਨੇ ਸੰਸਕ੍ਰਿਤ ਦੇ ਨੇੜੇ ਨਹੀਂ ਜਾਣਾ; ਇਹ ਹਿੰਦੂ ਲੋਕ ਹਨ ਇਨ੍ਹਾਂ ਦੀ ਬਾਣੀ ਨਹੀਂ ਵੇਖਣੀ, ਇਹ ਫਲਾਣਾ ਹੈ; ਇਹ ਕੂਕਾ ਹੈ, ਇਹ ਅਕਾਲੀ ਹੈ। ਜਿਹੜਾ ਇਹ ਗੱਲ ਕਹਿੰਦਾ ਹੈ-ਉਹ ਗਲਤ ਹੈ। ਨਫਰਤ ਨਾਲ ਪ੍ਰੇਮ ਨਾ ਸਾਨੂੰ ਮਿਲਿਆ।

## ਹੁਕਮ

ਮਾਸ ਨਹੀ ਖਾਣਾ, ਸ਼ਰਾਬ ਨਹੀਂ ਪੀਣੀ, ਠੱਗੀ ਨਹੀਂ ਕਰਨੀ, ਯਾਰੀ ਨਹੀਂ ਕਰਨੀ, ਝੂਠ ਨਹੀਂ ਬੋਲਣਾ ਕੇਸਾਂ ਨੂੰ ਉਸਤਰਾ ਕੈਂਚੀ ਨਹੀਂ ਲਾਉਣਾ ਕਿਸੇ ਦੀ ਚੀਜ਼ ਨਹੀਂ ਚੁਕਣੀ, ਕਿਸੇ ਦੀ ਚੀਜ਼ ਨਹੀਂ ਲੈਣੀ, ਜੇ ਡਿੱਗੀ ਪਈ ਹੋਵੇ ਤਾਂ ਵੀ ਹੋਕ਼ਾ ਦੇ ਕੇ ਦੇਣੀਂ।

## ਨਾਮ ਅਮੋਲਕ

ਭਾਈ ਜਿਹੜੇ ਨਾਮ ਜਪਦੇ ਹਨ ਉਹਨਾਂ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ। ਨਾਮ ਦਾ ਕੋਈ ਮੁੱਲ ਨਹੀਂ ਪਾ ਸਕਦਾ। ਨਾਮ ਸਤਿਗੁਰੂ ਨੇ ਬਣਾਇਆ ਹੀ ਅਮੋਲਕ ਹੈ, ਜਿਹਦਾ ਮੁੱਲ ਕੋਈ ਹੈ ਹੀ ਨਹੀਂ। ਕੋਈ ਚੀਜ਼ ਇਹਦੇ ਬਰਾਬਰ ਬਣਾਈ ਹੀ ਨਹੀਂ।

## ਤੜਕੇ ਮਨ ਟਿਕਦਾ ਹੈ

ਕ੍ਰਿਪਾ ਕਰਕੇ ਤੜਕੇ ਇਸ਼ਨਾਨ ਕਰਕੇ ਵੇਲੇ ਨਾਲ ਆ ਜਾਇਆ ਕਰੋ। ਕੋਈ ਇੱਕ ਘੰਟਾ ਤਾਂ ਆਪਾਂ ਟਿਕ ਕੇ ਬਹਿ ਜਾਈਏ, ਜਿਸਦੇ ਵਿੱਚ ਹਿਲ ਜੁਲ ਨਾ ਰਹੇ, ਤੇ ਪਹਿਰੇ ਵਾਲਿਆਂ ਅੱਗੇ ਇਹ ਅਰਜ਼ ਬੇਨਤੀ ਹੈ

ਜਿਹੜੇ ਸਿੰਘ ਨਾਮਧਾਰੀਆਂ ਤੋਂ ਬਿਨਾਂ ਆਉਂਦੇ ਹਨ, ਉਹਨਾਂ ਨੂੰ ਉੱਥੇ ਬਿਠਾ ਦੇਣ, ਤੇ ਜਿਹੜੀਆਂ ਮਾਈਆਂ ਆਉਣ ਉਨ੍ਹਾਂ ਨੂੰ ਉੱਥੇ ਹੀ ਬਿਠਾ ਦੇਣ। ਉਹ ਮੱਥਾ ਟੇਕਣ ਦੀ ਉਸ ਵੇਲੇ ਖੇਚਲ ਨਾ ਕਰਨ।

ਅੱਗੇ ਕਿਹੜੇ ਸਾਡੇ ਮਨ ਇਹੋ ਜਿਹੇ ਨੇ ਜਿਹੜੇ ਜਦੋਂ ਚਾਹੀਏ ਉਦੋਂ ਟਿਕ ਜਾਣ, ਐਵੇਂ ਕਿਤੇ ਸਾਧ-ਸੰਗਤ ਦੀ ਕ੍ਰਿਪਾ ਨਾਲ ਕਿਤੇ ਕੋਈ ਥੋੜਾ ਬਹੁਤ ਮਿੰਟ ਦੋ ਮਿੰਟ ਲਗਦਾ ਹੈ, ਫਿਰ ਹਿਲ ਜੁਲ ਹੋ ਜਾਂਦੀ ਹੈ। ਹਿਲਦਾ ਹੈ, ਤਾਂ ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ ਤੇ ਸਾਧ-ਸੰਗਤ ਵੀ ਅਰਦਾਸ ਕਰੇ ਮਨ ਟਿਕੇ। ਭਾਈ ਮੈਨੂੰ ਜੇ ਕਥਾ ਕਰਨ ਲਾਉਂਦੇ ਹੋ ਤਾਂ ਇਸਨੂੰ ਸਿਰੇ ਚੜ੍ਹਾਉਣ ਵਾਲਾ ਤੁਸਾਂ ਨੇ ਬਣਾਨਾ ਹੈ, ਜਿਹੜੀ ਮੈਂ ਕਹਾਂ ਮੇਰੇ ਨਾਲ ਵੀ ਵਰਤੇ। ਇਹ ਨਾ ਹੋਵੇ, ਮੈਂ ਤੁਹਾਨੂੰ ਕਹਿੰਦਾ ਰਵ੍ਹਾਂ ਤੇ ਕੁਝ ਨਾ ਸਿਰੇ ਚੜ੍ਹੇ।

## ਸੇਵਾ ਨੂੰ ਬਹੁਤ ਉੱਚਾ ਦਰਜਾ

ਸੇਵਾ ਨੂੰ ਬਹੁਤ ਉੱਚਾ ਦਰਜਾ ਮਹਾਰਾਜ ਨੇ ਦਿੱਤਾ ਹੈ। ਭਾਈ ਮਨੀ ਸਿੰਘ ਜਦੋਂ ਸਤਿਗੁਰਾਂ ਦੇ ਕੋਲ ਗਏ ਮਨੀਏਂ ਦੇ ਨਾਮ ਨਾਲ-ਗੁਰੂ ਗੋਬਿੰਦ ਸਿੰਘ ਸਾਹਿਬ ਦੇ-ਤਾਂ ਕਹਿਣ ਲੱਗੇ, "ਮਨੀਆਂ ਭਾਂਡੇ ਮਾਂਜਿਆ ਕਰ, ਜਿਉਂ ਜਿਉਂ ਭਾਂਡੇ ਮਾਂਜੇਗਾ, ਤੇਰਾ ਮਨ ਵੀ ਨਿਰਮਲ ਹੋ ਜਾਵੇਗਾ।" ਸੇਵਾ ਨੂੰ ਸੁਭਾਗ ਜਾਣਦੇ ਸਨ-ਸਿੱਖ, ਔਰ ਸੇਵਾ ਕਰਕੇ ਸਰਦਾਰੀ ਨੂੰ ਸਫਲ ਸਮਝਦੇ ਸਨ; ਸ਼ਾਹੂਕਾਰੀ ਨੂੰ, ਵਡਿਆਈ ਨੂੰ ਸਫਲ ਸਮਝਦੇ ਸਨ, ਜਦੋਂ ਸੇਵਾ ਕਰਦੇ ਸਨ। ਜਾ ਕੇ ਦੀਵਾਨਾਂ ਵਿੱਚ, ਮੇਲਿਆਂ ਵਿੱਚ, ਲੰਗਰਾਂ ਵਿੱਚ ਜਾ ਕੇ ਭਾਂਡੇ ਮਾਂਜਣੇ, ਪ੍ਰਸ਼ਾਦਾ ਵਰਤਾਉਣਾ ਔਰ ਲੰਗਰ ਵਿੱਚ ਪ੍ਰਸ਼ਾਦ ਛਕਣਾ-ਇਹ ਇੱਕ ਵੱਡੀ, ਉੱਤਮ ਚੀਜ ਮੰਨੀ ਜਾਂਦੀ ਸੀ।

## ਬਚਨ ਮੰਨ ਕੇ ਤਪਦਿਕ ਹਟ ਗਈ

ਸਵੇਰ ਦਾ ਵਕਤ ਹੈ, ਸਿਆਲ ਦਾ ਮਹੀਨਾ ਹੈ। ਗੁਰੂ ਹਰੀ ਸਿੰਘ ਜੀ ਖੱਟੀ ਲੱਸੀ ਛਕੀ, ਇਹ (ਅਮਰ ਸਿੰਘ ਗੁਰੂ ਸਰ) ਕੋਲ ਜਾ ਕੇ ਬੈਠਾ ਹੈ- ਉਹ ਆਪਣੀ ਜ਼ਬਾਨੀ ਮੈਨੂੰ ਦੱਸਦਾ ਰਿਹਾ ਹੈ-ਕਹਿਣ ਲੱਗੇ, "ਲੈ ਭਾਈ ਛਕ ਲੈ।"

"ਮੇਰੇ ਪਹਿਲੇ ਤੇ ਚਿਤ 'ਚ ਆਈ ਕਿ ਮੈਨੂੰ ਤੇ ਤਪਦਿਕ ਹੋਈ ਹੈ, ਉੱਠਣ ਦੀ ਵਾਹ ਨਹੀਂ ਤੇ ਬੁਖ਼ਾਰ ਚੜ੍ਹਿਆ ਹੋਇਆ ਹੈ। ਮੈਂ ਬਹੁਤ ਕਮਜ਼ੋਰ ਹਾਂ। ਫੇਰ, ਮੈਂ ਬਚਨ ਮੰਨ ਕੇ ਛਕ ਲਈ। ਸੱਚ ਜਾਣਿਓ ਉਸੇ ਲੱਸੀ ਤੋਂ-ਮੈਂ ਕੋਈ ਦਵਾਈ ਨਹੀਂ ਖਾਧੀ-ਮੇਰੀ ਤਪਦਿਕ ਹਟ ਗਈ।" ਸਤਿਗੁਰੂ ਦੇ ਕੌਤਕ ਨਿਆਰੇ ਹਨ-ਸਤਿਗੁਰਾਂ ਦੀਆਂ ਖੇਡਾਂ ਨਿਆਰੀਆਂ ਹਨ-ਜੋ ਕੁਝ ਉਹ ਕਰਦਾ ਹੈ-ਉਹ ਆਪ ਹੀ ਜਾਣਦਾ ਹੈ-ਹੋਰ ਨਹੀਂ ਕੋਈ ਸਮਝ ਸਕਦਾ।

## ਸੌ ਸਾਖੀਆਂ ਦੇ ਅੱਖਰ ਭੰਨੇ ਤੋੜੇ

ਇੱਕ ਸਿੱਖ ਜਿਹਦਾ ਨਾਂ ਪ੍ਰਤਾਪ ਸਿੰਘ ਸੀ। ਉਹ ਕੌਣ ਆਦਮੀ ਸੀ—ਜਿਸਨੂੰ ਅੰਗਰੇਜ਼ਾਂ ਨੇ ਸਿੱਖਾਂ ਦੇ ਲੜਕਿਆਂ ਵਿੱਚ ਗਿਆਨੀ ਰੱਖਿਆ ਹੋਇਆ ਸੀ ਚੀਫ ਕਾਲਜ ਲਾਹੌਰ ਵਿੱਚ। ਉਸ ਆਪਣੀ ਜ਼ਬਾਨੀ ਆ ਕੇ ਦੱਸਿਆ, "ਮੇਰੀ ਡਿਊਟੀ ਅੰਗਰੇਜ਼ ਗੌਰਮਿੰਟ ਨੇ ਇਹ ਲਾਈ ਸੀ, ਕਿ ਕੋਈ ਸੌ ਸਾਖੀ ਤੂੰ ਸਾਬਤ ਨਹੀਂ ਰਹਿਣ ਦੇਣੀ। ਮੈਂ ਇਹੋ ਹੀ ਕੰਮ ਕੀਤਾ ਹੈ, ਕਿ ਉਹਨਾਂ ਸੌ ਸਾਖੀਆਂ ਦੇ ਅੱਖਰ ਭੰਨੇ ਤੋੜੇ ਹਨ ਔਰ ਮੈਂ ਇਸ ਤਰ੍ਹਾਂ ਭੰਨੇ ਤੋੜੇ ਨੇ ਜਿਨ੍ਹਾਂ ਨੂੰ ਮੈਂ ਵੀ ਹੁਣ ਠੀਕ ਨਹੀਂ ਕਰ ਸਕਦਾ।"

ਉਹਨਾਂ ਲੋਕਾਂ ਨੇ ਕੋਸ਼ਿਸ਼ ਕੀਤੀ, ਜਨਮ ਸਾਖੀ ਨੂੰ ਵੀ ਭੰਨਿਆ। ਗੁਰੂ ਨਾਨਕ ਦੀ ਜਨਮ ਸਾਖੀ, ਅਜਿਤੇ ਰੰਧਾਵੇ ਦੀ ਗੋਸ਼ਟ ਵਿੱਚ ਗੁਰੂ ਸਾਹਿਬ ਨੇ ਕਿਹਾ ਔਰ ਅਜੇ ਉਹ ਛਪੀਆਂ ਹੋਈਆਂ ਪੁਸਤਕਾਂ ਹੈਨ, ਓਦੂੰ ਬਾਅਦ ਜਿਹੜੀਆਂ ਛਪੀਆਂ ਉਹਦੀ ਸ਼ਕਲ ਬਦਲੀ ਗਈ।

## ਅਜੇ ਉਹ ਗੁਰੂ ਦੇ ਸਿੱਖ ਹੈਗੇ

ਨਾ ਉੱਥੇ ਤਰਖਾਣ, ਨਾ ਓਥੇ ਜੱਟ, ਨਾ ਉੱਥੇ ਖੱਤਰੀ, ਨਾ ਉੱਥੇ ਬ੍ਰਾਹਮਣ, ਨਾ ਉੱਥੇ ਮਜ਼ਹਬੀ, ਸਿੱਖ—ਹਰ ਇੱਕ ਸਿੱਖ ਨੂੰ ਆਪਣੇ ਵਰਗਾ ਰੂਪ ਜਾਣਦਾ ਸੀ। ਅਜੇ ਵੀ ਸਤਿਗੁਰਾਂ ਦੀ ਬੜੀ ਕਿਰਪਾ ਹੈ, ਅਜੇ ਵੀ ਕੋਈ-ਕੋਈ ਸਿੱਖ-ਕੋਈ ਸਿੱਖ-ਬੀਜ ਨਾਮ ਨਹੀਂ ਪਰ ਅਸੀਂ ਵੀ ਬਹੁਤ ਦੂਰ ਚਲੇ ਗਏ ਹਾਂ, ਉਹ ਹਾਲਤ ਨਹੀਂ—ਅਜੇ ਉਹ ਗੁਰੂ ਦੇ ਸਿੱਖ ਹੈਗੇ ਨੇ, ਜਿਹੜੇ ਸਿੱਖਾਂ ਦੀ ਮਦਦ ਕਰਨ ਲੱਗੇ ਹੋਏ ਹਨ।

## ਜ਼ਮੀਨ ਮੁਫਤ ਦਿੱਤੀ ਹੈ

ਜਿਹੜੀ ਦੂਸਰੀ ਜ਼ਮੀਨ ਹੈ, (ਇਲਾਕਾ ਸ੍ਰੀ ਜੀਵਨ ਨਗਰ) ਉਹਦੇ ਵਿੱਚ ਕੁਝ ਉੱਦਮ ਕੀਤਾ ਹੈ ਜੇ ਵਿਦਿਆਲਾ ਗੁਰੂ ਨੇ ਬਣਾ ਦਿਤਾ। ਨਹਿਰ ਪੈ ਗਈ ਹੈ ਅਜੇ ਤਾਂ ਆਮਦਨ ਨਹੀਂ-ਕੁਝ ਲੰਗਰ ਵਾਸਤੇ, ਜਿਹੜੇ ਗਰੀਬ ਆਦਮੀ ਹਨ—ਕਿਸੇ ਨੂੰ ਮੁਰੱਬਾ, ਕਿਸੇ ਨੂੰ ਅੱਧਾ ਮੁਰੱਬਾ, ਕਿਸੇ ਨੂੰ ਛੇ ਪੈਲੀਆਂ, ਕਿਸੇ ਨੂੰ ਤਿੰਨ ਪੈਲੀਆਂ, ਕਿਸੇ ਨੂੰ ਚਾਰ ਪੈਲੀਆਂ— ਉਹ ਜ਼ਰੂਰ ਉਹਨਾਂ ਨੂੰ ਜਿਹੜੀ ਵਾਧੂ ਜ਼ਮੀਨ ਮਿਲੀ ਹੈ ਮੁਫਤ ਦਿੱਤੀ ਹੈ, ਕਿਉਂਕਿ ਇਹ, ਇਤਿਹਾਸਕ ਗੱਲ ਕੱਲ੍ਹ ਨੂੰ ਆ ਜਾਣੀ ਹੈ।

## ਆਪਣਾ ਬਾਲ—ਬੱਚਾ ਬਚਾਓ

ਹੋਲੇ ਦੇ ਦੀਵਾਨ ਵਿੱਚ ਮੈਂ ਕਦੇ ਨਹੀਂ ਸੀ ਬੋਲਿਆ। ਮੈਂ ਅਰਜ਼ ਕੀਤੀ ਜਿਦਣ ਰਾਵਲਪਿੰਡੀ ਵਿੱਚ ਰੌਲਾ ਪਿਆ ਛੇ ਮਾਰਚ ਨੂੰ ਕਿ ਤੁਸੀਂ ਹੁਣ ਆਪਣਾ ਬਾਲ-ਬੱਚਾ ਬਚਾਓ—ਸਤਿਗੁਰਾਂ ਦੇ ਹੁਕਮ ਦੀ ਗੱਲ ਸੀ, ਮੇਰੀ ਕੋਈ ਗੱਲ ਨਹੀਂ ਸੀ, ਜੇ ਮੈਂ ਕਹਾਂ ਕਿ ਮੇਰੀ ਅਕਲਮੰਦੀ ਨਾਲ ਹੈ, ਇਹ ਬਿਲਕੁਲ ਗਲਤ ਹੈ—ਤੁਸੀਂ ਆਪਣੇ ਬਾਲ-ਬੱਚੇ, ਪੈਸਾ-ਟਕਾ, ਕਪੜਾ-ਲੀੜਾ ਬਾਹਰ ਕੱਢ ਲਉ, ਸਰੀਰ ਇੱਕ-ਇੱਕ, ਦੋ-ਦੋ, ਚਾਰ-ਚਾਰ ਰਹੋ। ਕੁਦਰਤ ਨੂੰ ਮਨਜ਼ੂਰ ਐਸਾ ਹੈ, ਉਹ ਨਹੀਂ ਨਿਕਲਣਾ ਮਿਲਿਆ, ਬਹੁਤ ਥੋੜਿਆਂ ਨੇ ਕੱਢਿਆ।

## ਗੁਰੂ ਜੋ ਚਾਹੇ ਸੋ ਕਰੈ

ਜੇ ਅਸੀਂ ਹੁਣ ਇਹ ਕਹੀਏ, ਕਿ ਗੁਰੂ ਨਾਨਕ ਹੋਰ, ਗੁਰੂ ਹਰਿ ਗੋਬਿੰਦ ਹੋਰ ਤੇ, ਲੈ ਇਹ ਗੁਰੂ ਦਾ ਕੰਮ ਹੈ ਸ਼ਿਕਾਰ ਖੇਡਣੇ, ਘੁਲਣਾ— ਗੁਰੂ ਜੋ ਚਾਹੇ ਸੋ ਕਰੇ। ਉਹ ਗੁਰੂ ਕੀ ਹੈ—ਜੇ ਉਹ ਕਿਸੇ ਦੇ ਹੱਥ 'ਚ ਪੈ ਕੇ ਜਾਂ ਕਿਸੇ ਦੀ ਮਰਜ਼ੀ ਨਾਲ ਚਲਦਾ ਹੈ।

## ਉਹ ਅਜੂਨੀ ਹੈ

ਉਹ ਸੜ ਜਾਏ ਮੂੰਹ, ਜਿਹੜਾ ਕਹਿੰਦਾ ਹੈ ਸਤਿਗੁਰੂ ਜੂਨ ਦੇ ਰਸਤੇ ਆਉਂਦਾ ਹੈ, ਕਿਉਂਕਿ ਉਹ ਅਜੂਨੀ ਹੈ। ਸਤਿਗੁਰਾਂ ਨੇ ਇਸ ਤਰ੍ਹਾਂ ਪ੍ਰਕਾਸ਼

ਕੀਤਾ। ਰੌਲਾ ਪਿਆ—ਦਾਈ ਆ ਕੇ ਆਖੇ, "ਜੱਸੇ ਲੁਹਾਰ ਦੇ ਘਰ ਮਸ਼ਕ ਜੰਮੀ ਹੈ"—ਮਾਈਆਂ ਜਾ ਕੇ ਦਰਸ਼ਨ ਕਰਕੇ, ਕਈ ਜਿਹੜੀਆਂ ਪਿੰਡ ਦੀਆਂ ਜਨਾਨੀਆਂ—ਉਨ੍ਹਾਂ ਆਖਿਆ, "ਤੂੰ ਐਵੇਂ ਝੂਠ ਬੋਲਦੀ ਹੈਂ, ਉਹ ਤੇ ਸੂਰਜ ਵਰਗੇ, ਪ੍ਰਕਾਸ਼ ਵਾਲਾ ਬੱਚਾ ਉਹਨਾਂ ਦੇ ਘਰ ਹੈ।"

## ਗੁਰੂ ਗੋਬਿੰਦ ਸਿੰਘ ਨੇ ਸਰੀਰ ਨਹੀਂ ਛੱਡਿਆ—ਹਜ਼ੂਰ ਸਾਹਿਬ

ਸਾਡੇ ਹਿਸਾਬ ਨਾਲ ਤਾਂ ਗੁਰੂ ਗੋਬਿੰਦ ਸਿਘ ਨੇ ਸਰੀਰ ਨਹੀਂ ਛੱਡਿਆ—ਹਜ਼ੂਰ ਸਾਹਿਬ। ਅਸੀਂ ਜਦੋਂ ਦੇਖਦੇ ਹਾਂ ਕਿ ਨੌਵਾਂ ਗੁਰੂਆਂ ਤੱਕ, ਗੁਰੂ ਹਰਿ ਗੋਬਿੰਦ ਸਾਹਿਬ ਦੇ ਕਿਤੇ ਕੋਤਲ ਨਹੀਂ ਰੱਖੇ ਜਾਂਦੇ, ਹਜ਼ੂਰ ਸਾਹਿਬ ਅਜੇ ਤਕ ਘੋੜਾ ਗੁਰੂ ਗੋਬਿੰਦ ਸਿੰਘ ਦੀ ਸਵਾਰੀ ਵਾਸਤੇ ਰਹਿੰਦਾ ਹੈ।

## ਯਕੀਨ ਨਹੀਂ ਬਦਲਦੇ

ਕਿਸੇ ਨਾਲ ਜ਼ਿਦ ਨਹੀਂ, ਕਿਸੇ ਨਾਲ ਗੁੱਸਾ ਨਹੀਂ; ਜਿੱਥੋਂ ਤਕ ਕਿਸੇ ਦਾ ਚਿਤ ਕਰਦਾ ਹੈ-ਕੋਈ ਮੰਨੇ। ਜੇ ਅਸੀਂ ਕਿਸੇ ਦੇ ਆਖੇ ਲੱਗ ਕੇ ਆਪਣਾ ਯਕੀਨ ਨਹੀਂ ਬਦਲਦੇ ਕਿਸੇ ਵਾਸਤੇ, ਅਸੀਂ ਵੀ ਕਿਸੇ ਨੂੰ ਨਾ ਕਹੀਏ ਮਜਬੂਰ ਹੋ ਕੇ ਕਿ ਤੂੰ ਏਸੇ ਤਰ੍ਹਾਂ ਮੰਨ-ਨਹੀਂ, ਜਿਵੇਂ ਮਰਜ਼ੀ ਹੈ ਮੰਨੇ।

## ਕੜਾਹ ਪ੍ਰਸਾਦ ਕਰਨ ਦੀ ਬਿਧਿ

ਕੜਾਹ ਕਰਨ ਦੀ ਬਿਧਿ

ਗੁਰੂ ਗੋਬਿੰਦ ਸਿੰਘ ਨੇ ਇਹ ਗੱਲ ਲਿਖੀ ਹੈ —

*ਕੜਾਹ ਕਰਨ ਦੀ ਬਿਧਿ ਸੁਨ ਲੀਜੈ।*
*ਤੀਨ ਭਾਗ ਕੋ ਸਮਸਰ ਕੀਜੈ।*
*ਲੇਪਨ ਆਗੈ ਬਹੁਕਰ ਦੀਜੈ।*

ਪਹਿਲਾਂ ਬਹੁਕਰ ਦੇਓ, ਲੇਪਨ ਹੀ ਨਾ ਕਰੋ, ਵਿੱਚੇ ਵਿੱਠਾਂ ਭੀ ਮਲ ਛੱਡੋ-ਪਾਣੀ ਵਿੱਚ,

*ਮਾਂਜਨ ਕਰ ਭਾਂਜਨ ਧੋਵੀਜੈ।*

ਮਾਂਜ ਕੇ ਭਾਂਡੇ ਧੋਵੇ, ਫਿਰ ਖੰਡ ਜਿਹੜੀ ਹੈ ਇਸ ਨੂੰ ਪਹਿਲੇ ਪੁਣ ਲਉ, ਪੁਣ ਕੇ ਫਿਰ ਚਾਸ ਵਾਸਤੇ ਪਾਉ ਤਾਂ ਕਿ ਕੀੜਿਆਂ ਦੀਆਂ ਲੱਤਾਂ, ਠੀਕਰੀਆਂ ਕੋਈ ਚੀਜ਼ ਵਿੱਚ ਨਾ ਜਾਣ। ਫਿਰ ਕਹਿੰਦੇ ਨੇ—

*ਕਰ ਇਸਨਾਨ ਪਵਿਤ੍ਰ ਹੈ ਬਹੈ।*

## ਵਾਹਿਗੁਰੂ ਬਿਨ ਅਵਰ ਨਾ ਕਹੈ।

ਭਜਨ ਕਰੇ, ਮੂੰਹ ਬੰਨ੍ਹਿਆ ਹੋਇਆ ਹੋਵੇ, ਗਾਲ੍ਹਾਂ ਹੀ ਨਾ ਉੱਥੇ ਬੈਠ ਕੇ ਕੱਢਦਾ ਹੋਵੇ, ਥੁੱਕਾਂ ਕੜਾਹ ਪ੍ਰਸ਼ਾਦ 'ਚ ਡਿੱਗਣ-ਸਤਿਗੁਰੂ ਨੂੰ ਭੋਗ ਲਵਾਉਣਾ ਹੈ। ਸਾਧ ਸੰਗਤ 'ਚ ਐਵੇਂ ਨਹੀਂ ਇਹ ਰਿਵਾਜ, ਕਿ ਕੜਾਹ ਪ੍ਰਸਾਦ ਆਏ ਤੋਂ ਖੜੇ ਹੋਣਾ। ਸਤਿਗੁਰੂ ਦੇ ਭੋਗ ਲੱਗਣ ਵਾਲੀ ਚੀਜ਼ ਹੈ। ਅਦਬ ਸਤਿਗੁਰੂ ਦਾ ਹੈ ਜਿੱਥੇ ਉਹਦਾ ਨਾਮ ਆਉਂਦਾ ਹੈ, ਉਸ ਚੀਜ਼ ਦਾ ਅਦਬ ਹੈ । ਉਹ ਆਪਣੀ ਮਰਜ਼ੀ ਹੈ, ਕੋਈ ਉੱਠੇ ਨਾ ਉੱਠੇ। ਲੇਕਿਨ ਇਸ ਚੀਜ਼ ਵਾਸਤੇ, ਅਕਾਲ ਪੁਰਖ ਨੂੰ ਭੋਗ ਲਵਾਉਣ ਵਾਸਤੇ ਲਿਆਈਦਾ ਹੈ, ਉਸ ਦਾ ਅਦਬ ਕਰਨ ਵਾਸਤੇ ਅਸਾਂ ਖੜੇ ਹੋਣੈ।

## ਗੁਰੂ ਨੂੰ ਭੋਗ ਹੁੱਕੇ ਦੇ ਪਾਣੀ ਦਾ

ਸਤਿਗੁਰੂ ਨੇ ਮਰਯਾਦਾ ਬਣਾਈ ਹੈ, ਕਿਸੇ ਦੀ ਮਰਜ਼ੀ ਹੈ ਕੋਈ ਮੰਨੇ ਨਾ ਮੰਨੇ। ਕੜਾਹ ਪ੍ਰਸ਼ਾਦ ਲਿਆ ਕੇ ਧਰਿਆ ਹੋਇਐ, ਭੋਗ ਦੀ ਤਿਆਰੀ ਹੈ, ਕਹਿੰਦੇ, "ਮਸਤਾਨਾ (ਸ੍ਰੀ ਸਤਿਗੁਰੂ ਰਾਮ ਸਿੰਘ) ਆ ਜਾਏ, ਤਾਂ ਭੋਗ ਪਾਉਂਦੇ ਹਾਂ।" ਸਤਿਗੁਰ ਆਏ, ਫੜ ਕੇ ਸੋਟਾ, ਦੇ ਕੇ ਥਾਲ ਦੇ ਹੇਠ ਕੜਾਹ ਪ੍ਰਸ਼ਾਦ ਬਾਹਰ ਮਾਰਿਆ ਵਗਾਹ ਕੇ।

"ਮਸਤਾਨਿਆ ਕੀ ਕੀਤਾ ਹੈ ?"

ਕਹਿੰਦੇ, "ਓਏ ਐਸੀ-ਤੈਸੀ ਤੁਹਾਡੀ, ਤੁਸੀਂ ਲਵਾਉ ਗੁਰੂ ਨੂੰ ਭੋਗ ਹੁੱਕੇ ਦੇ ਪਾਣੀ ਦਾ ਕੜਾਹ ਪ੍ਰਸ਼ਾਦ ਕੀਤਾ ਹੋਵੇ।"

ਹੈਰਾਨ ਹੋਏ ਕਿਉਂਕਿ ਕੜਾਹ ਪ੍ਰਸ਼ਾਦ ਹਲਵਾਈਆਂ ਤੋਂ ਕਰਾਉਣ ਲੱਗ ਪਏ ਸੀ। ਮੋਨਿਆਂ, ਹੁੱਕੇ ਪੀਣਿਆਂ ਦੇ ਹੱਥ ਦਾ ਖਾਂਦੇ ਸੀ।

## ਅੰਦਰ ਝਾਤੀ ਮਾਰ ਕੇ ਵੇਖੋ

ਸਤਿਗੁਰਾਂ ਰੰਗੂਨੋਂ ਹੁਕਮ ਨਾਮੇ 'ਚ ਲਿਖਿਆ ਹੈ, "ਸੂਰਜ ਲਹਿੰਦਿਓਂ ਚੜ੍ਹਿਆ ਮੰਨ ਲੈਣਾ, ਜੋ ਕੁਝ ਸੱਚੇ ਪਾਤਿਸ਼ਾਹ ਕਲਗੀ ਵਾਲੇ ਦਾ ਹੁਕਮ ਹੈ, ਉਹ ਅੱਖਰ-ਅੱਖਰ ਪੂਰਾ ਵਰਤ ਕੇ ਰਹੇਗਾ। ਉਹਨੂੰ ਕੋਈ ਆਦਮੀ ਰੋਕ ਨਹੀਂ ਸਕਦਾ।" ਸਾਡੀ ਹਾਲਤ ਵੀ ਐਸੀ ਹੈ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ, ਬੱਧੇ-ਰੁੱਧੇ ਇਕੱਠੇ ਹੋ ਜਾਂਦੇ ਹਾਂ, ਉੱਤੋਂ ਉੱਤੋਂ ਇੱਕ ਦੂਜੇ ਨੂੰ ਫਤਹਿ ਬੁਲਾਈ ਵੱਖਰੀ ਜੇਬ, ਪਿਉ ਦੀ ਵੱਖਰੀ, ਨੂੰਹ ਦੀ ਵੱਖਰੀ-ਕੋਈ ਪ੍ਰੇਮ, ਕੋਈ ਇਤਫਾਕ ਨਹੀਂ।

## ਸਮਾਂ ਭਿਆਨਕ

ਰੋਜ਼ ਅਰਦਾਸ ਕਰਿਆ ਕਰੋ ਕਿ ਸਮਾਂ ਬੜਾ ਭਿਆਨਕ ਹੈ, ਸਤਿਗੁਰੂ ਤੇਰੇ ਆਸਰੇ ਅਸੀਂ ਬਚ ਸਕਦੇ ਹਾਂ-ਆਪਣੀ ਅਕਲ ਨਾਲ ਅਸੀਂ ਨਹੀਂ ਬਚ ਸਕਦੇ ਔਰ ਇੱਕ ਦੂਏ ਨਾਲ ਪਿਆਰ ਕਰਿਆ ਕਰੋ। ਮੇਰੇ ਉੱਤੇ ਵੀ ਇਹ ਕਿਰਪਾ ਹੋਵੇ, ਕਿ ਮੈਂ ਕਹਿੰਦਾ ਨਾ ਰੁਵਾਂ ਕੁਝ ਕਰਾਂ।

## ਧਰ ਕੈ ਸਭ ਭਾਰ ਉਤਾਰਨ ਕੋ ਸਤਿਗੁਰੂ

ਕੋਈ ਪੁਰਸ਼ ਐਨਾ ਖਿਆਲ ਕਰਦਾ ਹੈ, ਕਿ "ਮੈਂ ਸੌਖਾ ਰੁਵਾਂ, ਮੈਨੂੰ ਕੋਈ ਦੁੱਖ ਨਾ ਹੋਵੇ"। ਜ਼ਰਾ ਕੁ ਉਸ ਤੋਂ ਕੋਈ ਤਕੜਾ ਹੈ-ਉਹ ਕਹਿੰਦਾ ਹੈ, "ਮੇਰਾ ਟੱਬਰ ਬਚ ਰੁਵੇ"। ਉਸ ਤੋਂ ਕੋਈ ਜ਼ਰਾ ਅੱਗੇ ਜਾਂਦਾ ਹੈ, ਉਹ ਕਹਿੰਦਾ ਹੈ, "ਸਾਡੀ ਕੁੱਲ ਬਚ ਰਹੇ"। ਉਸ ਤੋਂ ਅੱਗੇ ਕੋਈ ਜਾਂਦਾ ਹੈ, "ਸਾਡੀ ਕੌਮ ਬਚ ਰਹੇ"। ਕੋਈ ਅੱਗੇ ਉਸ ਤੋਂ ਜਾਂਦਾ ਹੈ, ਕਹਿੰਦਾ ਹੈ, "ਮੇਰਾ ਮੁਲਕ ਬਚ ਰਹੇ"। ਪਰ, ਧਰ ਕੈ ਸਭ ਭਾਰ ਉਤਾਰਨ ਕੋ।

ਬਿਨਾਂ ਸਤਿਗੁਰੂ ਦੇ ਸਾਰੀ ਧਰਤੀ ਦੇ ਭਾਰ ਉਤਾਰਨ ਦਾ ਕੋਈ ਠੇਕਾ ਨਹੀਂ ਲੈਂਦਾ।

## ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ

ਜਿੰਨਾਂ- ਜਿੰਨਾਂ ਕਿਸੇ ਦਾ ਕਿਸੇ ਨਾਲ ਤਅੱਲਕ ਹੈ, ਓਨਾਂ-ਓਨਾਂ ਹੀ ਉਹ ਕੁਛ ਕਰਦਾ ਹੈ। ਇੱਕ ਘਰ ਵਿੱਚ ਬੱਚਾ ਹੈ-ਉਹਨੂੰ ਆਪਣੇ ਦੁੱਖ

ਦਾ ਪਤਾ ਹੈ। ਜਿਹੜਾ ਉਸ ਤੋਂ ਵੱਡਾ ਲੜਕਾ ਹੈ, ਉਹ ਕਦੇ ਆਪਣੇ ਛੋਟੇ ਭਰਾ ਦਾ ਖਿਆਲ ਕਰ ਲਏਗਾ। ਜੇ ਵਿਆਹਿਆ ਹੈ ਕੋਈ ਤੇ ਆਪਣੀ ਔਰਤ ਵਲ ਝਾਕ ਲਏਗਾ। ਪਰ, ਜੇ ਕੋਈ ਪੁਰਸ਼ ਵੱਡਾ ਹੈ ਜਿਹੜਾ ਸਾਰੇ ਟੱਬਰ ਦਾ ਮਾਲਕ ਹੈ, ਉੱਥੇ ਕੋਈ ਵੀ ਦੁਖੀ ਹੋਵੇਗਾ, ਉਹਨੂੰ ਸਾਰਿਆਂ ਦਾ ਦੁੱਖ ਜਾਪਦਾ ਹੈ। ਇਹ ਬੜਾ ਛੋਟਾ ਪ੍ਰਮਾਣ ਹੈ। ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਸਭ ਦਾ ਉਹ ਕਰਤਾ ਹਰਤਾ ਹੈ। ਇਸ ਕਰਕੇ ਧਰਤੀ ਦੇ ਸਭ ਪਾਪ ਉਤਾਰਨ, ਧਰਤੀ ਦੇ ਸਾਰੇ ਭਾਰ ਦੂਰ ਕਰਨਾ, ਸਤਿਗੁਰੂ ਦਾ ਹੀ ਕੰਮ ਹੈ।

## ਅਜੋਨੀ

ਉਸਦਾ ਨਾਂ ਹੋਇਐ-ਅਜੋਨੀ। ਕ੍ਰਿਸ਼ਨ ਮਹਾਰਾਜ ਨੇ ਗੀਤਾ ਵਿੱਚ ਕਿਹਾ ਹੈ—"ਮੈਂ ਅਜਨਮਾ, ਅਜੂਨੀ ਹੁੰਦਾ ਹੋਇਆ-ਆਪਣੀ ਜੋਗ ਮਾਇਆ ਦੇ ਬਲ ਕਰਕੇ ਪ੍ਰਗਟ ਹੁੰਦਾ ਹਾਂ।"

## ਗੁਰੂ ਜੰਮਣ ਵਾਲੀ ਚੀਜ਼ ਨਹੀਂ

ਗੁਰੂ ਜੰਮਣ ਵਾਲੀ ਚੀਜ਼ ਨਹੀਂ, ਗੁਰੂ ਮਰਨ ਵਾਲੀ ਚੀਜ਼ ਨਹੀਂ — ਜੇ ਗੁਰੂ ਨਾਨਕ ਨੂੰ ਜੰਮਿਆਂ ਮੰਨੀਏ ਤਾਂ ਮਰਿਆ ਵੀ ਮੰਨੀਏ—ਜਦੋਂ ਮੁਸਲਮਾਨਾਂ ਆਖਿਆ ਸਾਡਾ ਪੀਰ ਹੈ, ਤੇ ਹਿੰਦੂਆਂ ਆਖਿਆ—ਸਾਡਾ ਗੁਰੂ ਹੈ। ਜਾ ਕੇ ਦੇਖਿਆ ਤਾਂ ਚਾਦਰ ਹੀ ਸੀ, ਪੰਜ ਤੱਤ ਦੀ ਦੇਹ, ਹੱਡ ਚੰਮ ਹੁੰਦਾ ਤੇ ਲੱਭਦਾ। ਗੁਰੂ ਇਹ ਚੀਜ਼ ਨਹੀਂ, ਉਹ ਜਨਮ ਮਰਨ 'ਚ ਨਹੀਂ ਆਉਂਦਾ, ਉਹ ਆਪਣੀ ਮੌਜ ਦਾ ਮਾਲਕ ਹੈ।

## ਉਹ ਹਰ ਵਕਤ ਹੈ

ਜਦੋਂ ਨਹੀਂ ਸੀ ਕੁਝ ਉਦੋਂ ਵੀ ਸੀ, ਜਦੋਂ ਕੁਝ ਨਹੀਂ ਰਹੇਗਾ ਉਦੋਂ ਵੀ ਹੋਵੇਗਾ, ਉਹ ਹਰ ਵਕਤ ਹੈ ਔਰ ਉਹ ਆਪਣੀ ਮੌਜ ਦਾ ਮਾਲਕ ਹੈ। ਦੋ ਰੂਪਾਂ ਵਿੱਚ ਉਹ ਆਉਂਦਾ ਹੈ—ਇੱਕ ਨਿੱਤ ਅਵਤਾਰ ਸੰਤ ਮਹਾਤਮਾ, ਇੱਕ ਨਮਿੱਤ ਅਵਤਾਰ-ਕੋਈ ਕਾਰਨ ਬਣਿਆ—ਹਰਨਾਖਸ਼ ਨੇ ਦੁੱਖ ਦਿੱਤਾ ਤਾਂ ਨਰ ਸਿੰਘ ਰੂਪ ਹੋ ਕੇ ਪ੍ਰਗਟਿਆ, ਰਾਵਣ ਨੇ ਲੋਕਾਂ ਨੂੰ ਦੁੱਖ

ਦਿੱਤਾ—ਰਾਮ ਦਾ ਰੂਪ ਹੋ ਕੇ ਪ੍ਰਗਟਿਆ; ਕੰਸ ਨੇ ਦੁੱਖ ਦਿੱਤਾ—ਕ੍ਰਿਸ਼ਨ ਹੋ ਕੇ ਪ੍ਰਗਟਿਆ, ਕਦੇ ਨਾਨਕ ਹੋ ਗਿਆ-ਕਦੇ ਖੜਗਧਾਰੀ।

## ਉਸਨੂੰ ਕੋਈ ਪਾਪ ਨਹੀਂ

ਅਸੀਂ ਲੋਕ ਸ਼ਿਕਾਰ ਖੇਡਣ ਨੂੰ ਤਾਂ ਗੁਰੂ ਗੋਬਿੰਦ ਸਿੰਘ ਦੀ ਰੀਸ ਕਰਦੇ ਹਾਂ ਪਰ ਇੱਕ ਜਾਨਵਰ ਦੀ ਚੁੰਝ ਵੀ ਨਹੀਂ ਬਣਾ ਸਕਦੇ-ਉਡਾ ਦੇਣਾ, ਤੋਰ ਦੇਣਾ ਤਾਂ ਕਿਤੇ ਹੋਇਆ। ਉਹ ਸਰਬ ਕਲਾ ਸਮਰੱਥ ਹੈ, ਜਿਸਨੂੰ ਅਣਗਿਣਤ ਜੀਵ ਰਚਣ ਦਾ ਕੋਈ ਪੁੰਨ ਨਹੀਂ ਔਰ ਸਾਰੀ ਸ੍ਰਿਸ਼ਟੀ ਨੂੰ ਜਿਦਣ, ਪਰਲੋ, ਮਹਾਂ ਪਰਲੋ ਕਰਕੇ ਲਯ ਕਰ ਦਿੰਦਾ ਹੈ, ਉਸਨੂੰ ਕੋਈ ਪਾਪ ਨਹੀਂ।

## ਨ ਤਾਕੋ ਕੋਈ ਤਾਤ ਮਾਤੰ ਨ ਭਾਯੰ

ਉਹ ਪਿਉ ਦਾ ਨਾਂ ਵੀ ਬਣਾ ਲੈਂਦਾ ਹੈ—ਲੋਕਾਂ ਦੇ ਵੇਖਣ ਨੂੰ-ਭਰਾਵਾਂ ਦਾ ਵੀ ਬਣਾ ਲੈਂਦਾ ਹੈ, ਇਸਤਰੀ ਦਾ ਵੀ ਬਣਾ ਲੈਂਦਾ ਹੈ; ਪੁੱਤਰ ਵੀ ਬਣਾ ਲੈਂਦਾ ਹੈ। ਗੁਰੂ ਨਾਨਕ ਨੂੰ—ਕਾਲੂ ਪਿਤਾ, ਮਾਤਾ ਤ੍ਰਿਪਤਾ ਗੁਰੂ ਨਾਨਕ ਦੀ ਮਾਤਾ ਬੇਬੇ ਨਾਨਕੀ ਭੈਣ, ਜੈ ਰਾਮ ਭਣਵਈਆ, ਮਾਤਾ ਸੁਲਖੱਣੀ ਗੁਰੂ ਨਾਨਕ ਦੇ ਘਰੋਂ, ਪਰ ਕਿਆ ਹੈ ਉਹ ? ਗੁਰੂ ਗੋਬਿੰਦ ਸਿੰਘ ਕਹਿੰਦੇ ਨੇ—

*ਨ ਤਾਕੋ ਕੋਈ ਤਾਤ ਮਾਤੰ ਨ ਭਾਯੰ॥*
*ਨ ਪੁਤ੍ਰੰ ਨਾ ਪੌਤ੍ਰੰ ਨਾ ਦਾਯਾ ਨ ਦਾਯੰ॥*

## ਕਾਲ ਸੇ ਰਹਿਤ

ਉਸ ਦੀ ਮੂਰਤ ਕਿਆ ਹੈ—ਉਹ ਅਕਾਲ ਮੂਰਤ ਹੈ, ਕਾਲ ਸੇ ਰਹਿਤ—ਉਸਦੀ ਮੂਰਤ ਹੈ, ਉਹ ਸਮੇਂ ਦੀ ਸੀਮਾਂ 'ਚ ਨਹੀਂ ਆਉਂਦਾ, ਸਮਾਂ ਉਸਦਾ ਬਣਾਇਆ ਹੋਇਆ ਹੈ, ਸਮੇਂ ਨੂੰ ਉਹ ਰਚਨ ਵਾਲਾ ਹੈ।

## ਅਕਾਲ ਪੁਰਖ ਤੋਂ ਪਹਿਲਾਂ ਕੁਝ ਨਹੀਂ

ਇਹ ਇੱਕ ਅਕਾਲ ਪੁਰਖ ਹੈ, ਜਿਹੜਾ ਸਦਾ ਰਹਿਣ ਵਾਲਾ ਹੈ ਔਰ ਉਹ ਇੱਕ ਹੈ। ਜਿਸ ਤਰ੍ਹਾਂ ਤੁਸੀਂ ਜਦੋਂ ਏਕਾ ਲਿਖੋਗੇ, ਏਕੇ ਤੋਂ ਪਹਿਲੇ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਥਾਈਲੈਂਡ ਦੀ ਸਾਧ ਸੰਗਤ ਦੇ ਪ੍ਰਬੰਧ ਅਨੁਸਾਰ, ਉਹਨਾਂ ਦੀ ਅਰਜ਼ ਮੰਨ ਕੇ, ਥਾਈਲੈਂਡ ਦੇ ਧਰਮੀ ਬਾਦਸ਼ਾਹ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਦੇ ਰਹਿੰਦੇ ਹਨ। ਇਹ ਤਸਵੀਰ ਥਾਈਲੈਂਡ ਦੇ ਬਾਦਸ਼ਾਹ ਹਿਜ਼ ਮੈਜੇਸਟੀ ਭੂਮੀਬਲ ਅਤੁਲਯਤੇਜ ਨਾਲ ਬਚਨ ਬਿਲਾਸ ਕਰਨ ਸਮੇਂ ਲਈ ਗਈ।

## ਸਤਿਗੁਰੂ ਜੀ ਦੇ ਸ਼ਰਧਾਵਾਨ ਸੇਵਕਾਂ ਦੀ ਜੋੜੀ



ਸੰਤ ਜਗਤ ਸਿੰਘ ਚਾਵਲਾ (੧੯੧੧ ਤੋਂ ੧੯੮੦)
ਅਤੇ ਮਾਤਾ ਗੁਰਚਰਨ ਕੌਰ ਚਾਵਲਾ (੧੯੧੯ ਤੋਂ ੧੯੮੬)

ਸੰਤ ਜਗਤ ਸਿੰਘ ਚਾਵਲਾ ਅਤੇ ਮਾਤਾ ਗੁਰਚਰਨ ਕੌਰ ਸਤਿਗੁਰੂ ਜੀ ਦੇ ਭਜਨ ਬੰਦਗੀ ਕਰਨ ਵਾਲੇ ਅਤੇ ਆਗਿਆਕਾਰ ਸਿੱਖਾਂ ਦੀ ਜੋੜੀ ਸੀ। ਉਹਨਾਂ ਦੇ ਸਪੁਤਰਾਂ ਸੰਤ ਮੋਹਰ ਸਿੰਘ ਚਾਵਲਾ, ਸੰਤ ਸਤਪਾਲ ਸਿੰਘ ਚਾਵਲਾ ਅਤੇ ਸੰਤ ਸਵਰਨ ਸਿੰਘ ਚਾਵਲਾ ਨੇ ਪੁਸਤਕ 'ਅੰਮ੍ਰਿਤ ਬਚਨ' ਸਾਧ ਸੰਗਤ ਦੇ ਭਲੇ ਲਈ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ ਹੈ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੰਪਾਙ (ਥਾਈਲੈਂਡ) ਵਿਖੇ ਸੰਤ ਜਗਤ ਸਿੰਘ ਦੀ ਦੁਕਾਨ ਤੇ ਦਰਸ਼ਨ ਦੇ ਰਹੇ ਹਨ ਫੋਟੋ : ੧੯੫੦ ਈ.




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੧੯੬੩ ਈ. ਵਿਚ ਸੰਤ ਜਗਤ ਸਿੰਘ ਦੀ ਦੁਕਾਨ ਤੇ ਚਰਨ ਪਾਉਣ ਦੀ ਕ੍ਰਿਪਾ ਕੀਤੀ। ਉਸ ਸਮੇਂ ਦੀ ਯਾਦਗਾਰੀ ਤਸਵੀਰ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਵਾਰ ਰੇਲ ਗੱਡੀ ਰਾਹੀਂ ਲੰਪਾਙ (ਥਾਈਲੈਂਡ) ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਸਾਧ ਸੰਗਤ ਆਪ ਜੀ ਦੇ ਸਵਾਗਤ ਸਤਿਕਾਰ ਲਈ ਹੁੰਮ ਹੁਮਾ ਕੇ ਸਟੇਸ਼ਨ ਉਤੇ ਪਹੁੰਚੀ। ਇਹ ਤਸਵੀਰ ਸ੍ਰੀ ਸਤਿਗੁਰੂ ਜੀ ਨਾਲ ਸਾਧ ਸੰਗਤ ਦੇ ਸਟੇਸ਼ਨ ਤੋਂ ਬਾਹਰ ਆਉਣ ਦਾ ਦ੍ਰਿਸ਼ ਪੇਸ਼ ਕਰ ਰਹੀ ਹੈ।

ਕੋਈ ਅੰਗ ਅਸੀਂ ਨਹੀਂ ਲਿਖ ਸਕਦੇ-ਉਸ ਤੋਂ ਅੱਗੇ ਜੋ ਮਰਜ਼ੀ ਹੈ ਗਿਣਤੀ ਲਿਖੀ ਜਾਉ।। ਇੱਕ ਦੋ, ਤਿੰਨ, ਚਾਰ, ਪੰਜ, ਲੱਖਾਂ, ਹਜ਼ਾਰਾਂ, ਅਰਬਾਂ ਤਾਈਂ ਚਲੇ ਜਾਉ—ਇੱਕ ਤੋਂ ਪਹਿਲੇ ਕੁਝ ਨਹੀਂ। ਅਕਾਲ ਪੁਰਖ ਤੋਂ ਪਹਿਲਾਂ ਕੁਝ ਨਹੀਂ-ਉਹ ਇੱਕ ਹੈ, ਉਹ ਸਭ ਦਾ ਮਾਲਕ ਹੈ।

## ਮੈਂ ਗੁਰੂ ਤੋਂ ਲਾਂਭੇ ਨਹੀਂ ਜਾਣਾ

ਗੜ੍ਹ ਸ਼ੰਕਰ ਮਹੇਸ਼ਾ ਜੋਗੀ ਰਹਿੰਦਾ ਸੀ। ਉਸ ਨੇ ਵਰ ਲੈ ਲਿਆ ਸੀ, ਸ਼ਿਵਜੀ ਕੋਲੋਂ, "ਆਦਮੀ ਮੇਰਾ ਦਰਸ਼ਨ ਕਰੇ ਤੇ ਇੱਕ ਬਰਸ ਦਾ ਸਵਰਗ ਉਹਨੂੰ ਹੋ ਜਾਏ।" ਜੋਗੀ ਇੱਕ ਦਿਨ ਪੁੱਛਦਾ ਹੈ, "ਬਈ, ਸਾਰਾ ਸ਼ਹਿਰ ਆ ਗਿਐ, ਕੋਈ ਰਹਿ ਤੇ ਨਹੀਂ ਗਿਐ।"

ਜੋਗੀ ਜੀ ਦੇ ਸੇਵਕ ਕਹਿੰਦੇ ਹਨ, "ਮਹਾਰਾਜ ਇੱਕ ਇੱਥੇ ਸਿੱਖ ਹੈ-ਤਿਲਕਾ-ਉਹ ਨਹੀਂ ਤੁਹਾਡੇ ਦਰਸ਼ਨ ਨੂੰ ਆਇਆ"।

ਉਹਦੇ ਕੋਲ ਆਦਮੀ ਭੇਜਿਆ, ਬਈ ਜੋਗੀ ਕਹਿੰਦੈ, "ਮੈਂ ਸ਼ਿਵਾਂ ਕੋਲੋਂ ਤੈਨੂੰ ਸੌ ਬਰਸ ਦਾ ਸਵਰਗ ਲੈ ਦੇਨਾ ਹਾਂ।"

ਉਹ ਕਹਿੰਦਾ, ਬਈ, ਜਿਹੜਾ ਆਦਮੀ ਇੱਕ ਸਾਲ ਦੀ ਜੇਲ੍ਹ ਕੱਟਣੀ ਨਹੀਂ ਚਾਹੁੰਦਾ, ਉਹ ਸੌ ਵਰ੍ਹੇ ਦੀ ਕਿਉਂ ਕੱਟਦਾ ਹੈ, "ਮੈਂ ਗੁਰੂ ਅਰਜਨ ਦੇਵ ਜੀ ਤੋਂ ਲਾਂਭੇ ਇੱਕ ਸਾਲ ਨਹੀਂ ਜਾਣਾ ਚਾਹੁੰਦਾ, ਸੌ ਵਰ੍ਹਾ ਕਿਉਂ ਜਾਵਾਂ, ਕਿਉਂਕਿ ਸ਼ਿਵਾਂ ਨੇ ਵਰ ਦਿੱਤਾ, ਹੈ ਸ਼ਿਵਜੀ ਵੀ ਮਹਾਂਪੁਰਖ ਹਨ, ਵਰ ਦੇਣ ਵਾਲੇ ਹਨ; ਉਹਨਾਂ ਦਾ ਵਰ ਪੂਰਾ ਹੋ ਜਾਣਾ ਹੈ, ਜੇ ਮੈਂ ਜੋਗੀ ਦੇ ਮੱਥੇ ਲੱਗ ਗਿਆ ਮੈਂ ਤਾਂ ਇੱਕ ਸਾਲ ਲਈ ਸਵਰਗ 'ਚ ਜਾ ਪਵਾਂਗਾ।"

## ਉਹ ਸਦਾ ਹੀ ਹੈ

ਗੁਰੂ ਨਾਨਕ ਸਾਡਾ ਅਕਾਲ ਪੁਰਖ, ਕੋਈ ਪੰਦਰਾਂ ਸੌ ਛੱਬੀ ਤੋਂ ਸਤਾਰਾਂ ਸੌ ਪੈਂਹਠ ਤਕ ਨਹੀਂ-ਉਹ ਸਦਾ ਹੀ ਹੈ, ਉਹ ਕੋਈ ਵੇਲਾ ਨਹੀਂ ਜਦੋਂ ਉਹ ਨਾ ਹੋਵੇਗਾ। ਸਤਿਗੁਰੂ ਇਹ ਚੀਜ਼ ਹੈ, ਜਿਹੜੇ ਉਹਦੇ ਚਰਨਾਂ ਨੂੰ ਲਗਦੇ ਹਨ, ਜਿਹੜੇ ਉਹਦੇ ਚਰਨਾਂ ਨੂੰ ਧਿਆਉਂਦੇ ਹਨ ਉਹਨਾਂ ਦੀਆਂ ਕਾਮਨਾਂ ਮਨ ਦੀਆਂ ਪੂਰੀਆਂ-ਸਤਿਗੁਰੂ ਕਰਦੇ ਹਨ।

## ਸਾਂਝੇ ਗੁਰਪੁਰਬ ਮਨਾਓ

ਆਪਸ ਵਿੱਚ ਪਿਆਰ ਨਾਲ ਸਾਂਝੇ ਗੁਰਪੁਰਬ ਮਨਾਓ ਤਾਂ ਬਹੁਤ ਹੀ ਸਵਾਦ ਆਵੇ। ਜੇ ਅਕਾਲੀ ਸਿੰਘਾਂ ਨੇ ਸਮਾਗਮ ਕਰਨਾ ਹੈ, ਨਾਮਧਾਰੀ ਉਹਨਾਂ ਕੋਲ ਜਾਣ, ਜੇ ਨਾਮਧਾਰੀਆਂ ਨੇ ਕਰਨਾ ਹੈ ਤਾਂ ਉਹ ਵੀ ਆਉਣ, ਇਕੱਠੇ ਬਹਿਣ, ਲੋਕਾਂ ਨੂੰ ਪਤਾ ਲੱਗੇ ਕਿ ਕਿਤੇ ਤੇ ਇਤਫਾਕ ਹੈ।

## ਤਨ ਕੋ ਦੁਖ ਮਨ ਧਨ ਕੋ ਟਾਰਾ

ਸਤਿਗੁਰੂ ਜੀ ਨੇ ਤਨ ਦਾ ਵੀ-ਮਨ ਦਾ ਵੀ-ਧਨ ਦਾ ਵੀ ਦੁੱਖ ਦੂਰ ਕਰ ਦਿੱਤਾ। ਧਨ ਦਾ ਦੁੱਖ ਕਿਸ ਤਰ੍ਹਾਂ ਦੂਰ ਹੁੰਦਾ ਹੈ। ਉਨ੍ਹਾਂ ਨੂੰ ਕਦੇ ਸ਼ੰਕਾ ਹੀ ਨਹੀ ਹੁੰਦੀ, ਸਾਡੇ ਕੋਲ ਕੀ ਕੁਛ ਹੈ ਜਾਂ ਸਾਨੂੰ ਖਾਣ ਨੂੰ ਕਿੱਥੋਂ ਮਿਲੇਗਾ ਜਾਂ ਸਾਡੇ ਘਰ ਕੁਛ ਨਹੀਂ ਰਿਹਾ, ਉਨ੍ਹਾਂ ਨੂੰ ਇਹ ਚਿੰਤਾ ਹੀ ਨਹੀਂ ਹੁੰਦੀ-ਧਨ ਦਾ ਦੁੱਖ ਮਿਟ ਗਿਆ। ਤਨ ਦਾ ਇਉਂ ਮਿਟਾ ਦਿੱਤਾ-ਮਨ ਨੂੰ ਦੁੱਖ ਹੀ ਨਹੀ ਰਹਿ ਜਾਂਦਾ। ਸਤਿਗੁਰੂ ਨੂੰ ਮਿਲਿਆਂ ਸੰਤੋਖ ਪ੍ਰਾਪਤ ਹੋ ਜਾਂਦਾ ਹੈ। ਭਾਈ ਜੋ ਸਤਿਗੁਰੂ ਕਰਦਾ ਹੈ-ਉਹ ਠੀਕ ਹੀ ਕਰਦਾ ਹੈ। ਫਿਰ ਤਨ ਨੂੰ ਵੀ ਦੁੱਖ ਨਹੀਂ, ਮਨ ਨੂੰ ਵੀ ਦੁੱਖ ਨਹੀਂ, ਧਨ ਦਾ ਦੁੱਖ ਰਹਿੰਦਾ ਹੀ ਨਹੀਂ।

## ਸਿਖ ਦਾ ਖਾਜਾ ਨਾਮ ਬਾਣੀ ਹੈ

ਦਿਲ ਅਕਾਉਣ ਵਾਲੀਆਂ ਹੋਰ ਜ਼ਰੂਰ ਚੀਜ਼ਾਂ ਹਨ ਜਿਸ ਤਰ੍ਹਾਂ ਕੋਈ ਆਦਮੀ ਰੋਜ਼ ਭਾਵੇਂ ਪਕਵਾਨ ਕਿੰਨੇ ਅੱਛੇ ਬਨਣ-ਨਹੀ ਖਾ ਸਕਦਾ, ਪਕੌੜੀਆਂ ਨਹੀਂ ਖਾ ਸਕਦਾ, ਫਲ ਨਹੀਂ ਰੋਜ਼ ਉਸ ਤਰ੍ਹਾਂ ਖਾ ਸਕਦਾ ਪਰ

ਇਕ ਦਾਲ ਪ੍ਰਸ਼ਾਦਾ ਹੀ ਐਸੀ ਚੀਜ਼ ਹੈ ਜਿਸਤੋਂ - ਹਰ ਰੋਜ਼ ਆਦਮੀ ਵਰ੍ਹਿਆਂ ਬੱਧੀ ਖਾਂਦਾ ਹੈ, ਇਹਦਾ ਮੂੰਹ ਨਹੀ ਮੁੜਦਾ। ਇਸ ਤਰ੍ਹਾਂ ਸਿੱਖ ਦਾ ਖਾਜਾ ਹੈ- ਨਾਮ ਤੇ ਬਾਣੀ।

## ਨਾਮ ਜਪੋ ਬਾਣੀ ਪੜ੍ਹੋ

ਧਿਆਨ ਦਿਓ- ਨਾਮ ਜਪਿਆ ਕਰੋ, ਸਣੇ ਕੇਸੀ ਇਸ਼ਨਾਨ ਕਰਕੇ ਬਾਣੀ ਪੜ੍ਹਿਆ ਕਰੋ- ਨਾਮਧਾਰੀਓ! ਸਤਿਗੁਰਾਂ ਨੇ ਹੁਕਮ ਦਿਤਾ, "ਜਨਾਨੇ, ਮਰਦਾਨੇ, ਬੁੱਢੇ, ਬਾਲੇ ਨੇ ਸਭ ਨੇ ਬਾਣੀ ਕੰਠ ਕਰਨੀ। ਅੱਖਰ

ਗੁਰਮੁਖੀ ਦੇ ਪੜ੍ਹਾਉਣੇ, ਬੱਚਿਆਂ ਨੂੰ, ਹੋਸ਼ ਆਉਂਦੀ ਦੇ ਨਾਲ।"

0 ਬਾਣੀ ਦੱਸਦੀ ਹੈ : ਜਿਹਨੇ ਨਾਮ ਜਪਿਆ, ਉਧਰ ਗਿਆ। ਜਿਵੇਂ ਅਸੀਂ ਕਹਿੰਦੇ ਹਾਂ ਜਿਹੜਾ ਜਹਾਜ ਤੇ ਚੜ੍ਹਿਆ ਕਲਕੱਤੇ ਚਲਾ ਗਿਆ। ਹੁਣ ਅਸੀਂ ਕਹੀ ਜਾਈਏ ਤੇ ਚੜ੍ਹੀਏ ਨਾ ਫੇਰ ਨਹੀਂ ਜਾ ਸਕੀਦਾ। ਅਤੇ ਬਿਨਾਂ ਸਤਿਗੁਰੂ ਤੋਂ ਨਾਮ ਨਹੀਂ ਮਿਲਦਾ।

## ਸਤਿਗੁਰੂ ਨੂੰ ਮਿਲੇ ਤਾਂ ਕਿਰਪਾ ਹੋਈ

ਜਿਹੜੇ ਗੁਰੂ ਨੂੰ ਮਿਲੇ, ਜਿਹਨਾਂ ਉੱਤੇ ਗੁਰੂ ਨੇ ਕਿਰਪਾ ਕੀਤੀ, ਉਹਨਾਂ ਨੇ ਕਲਜੁਗ ਦੀ ਕਾਣ ਛੱਡ ਦਿੱਤੀ, ਕਿਉਂਕਿ ਕਲਜੁਗ ਦੀ ਕਾਣ ਏਹ ਹੀ ਹੈ ਜਿਹੜੇ ਝੂਠ ਬੋਲਣ, ਉਹਨਾਂ ਨੂੰ ਕਲਜੁਗ ਮਾਰੇ, ਜਿਹੜੇ ਦਗਾ ਕਰਨ ਉਨ੍ਹਾਂ ਨੂੰ ਮਾਰੇ, ਜਿਹੜੇ ਫਰੇਬ ਕਰਨ ਉਨ੍ਹਾਂ ਨੂੰ ਮਾਰੇ। ਜਿਹੜੇ ਗੁਰੂ ਦੇ ਸਿੱਖ ਹਨ-ਉਹ ਝੂਠ ਨਹੀ ਬੋਲਦੇ, ਉਹ ਬੁਰਾ ਨਹੀਂ ਕਿਸੇ ਦਾ ਕਰਦੇ, ਕਿਸੇ ਦੀ ਚੀਜ਼ ਨਹੀਂ ਛੇੜਦੇ, ਸ਼ਰਾਬ ਨਹੀਂ ਪੀਂਦੇ, ਮਾਸ ਨਹੀਂ ਖਾਂਦੇ, ਧੱਕਾ ਨਹੀਂ ਕਰਦੇ, ਕਿਸੇ ਦਾ ਗਲ ਨਹੀਂ ਘੁੱਟਦੇ- ਕਲਜੁਗ 'ਚ ਉਹਨਾਂ ਨੂੰ ਕਾਣ ਹੀ ਕੀ ਹੈ।

## ਭਜਨ ਕਰਨਾ ਜਾਂ ਬਾਣੀ ਪੜ੍ਹਣੀ

ਸਤਿਗੁਰੂ ਰਾਮ ਸਿੰਘ ਦੇ ਵਕਤ ਜਿਹੜੇ ਸਿੱਖ ਥੇ, ਉਹਨ੍ਹਾਂ ਨੇ ਇਹ ਗੱਲ ਦੱਸੀ ਹੈ ਕਿ ਸਤਿਗੁਰੂ ਜੀ ਜਦੋਂ ਦੌਰੇ ਤੇ ਜਾਂਦੇ ਸੀ, ਜਿਹੜੇ ਸਿੱਖ ਨਾਲ ਜਾਂਦੇ ਸਨ, ਜੇ ਕੋਈ ਕੱਲਾ ਤੁਰਦਾ ਸੀ ਤਾਂ ਭਜਨ ਕਰਦਾ ਸੀ ਜਾਂ ਬਾਣੀ ਪੜ੍ਹਦਾ ਸੀ, ਜੇ ਦੋ ਤੁਰਦੇ ਸਨ ਤੇ ਸ਼ਬਦ ਪੜ੍ਹਦੇ ਸਨ, ਗੱਲਾਂ ਨਹੀਂ ਸਨ ਰਾਹ ਵਿੱਚ ਕਰਦੇ ਕਿਤੇ। ਹੁਣ ਸਾਡੀਆਂ ਰਾਤ ਦਿਨ ਗੱਲਾਂ ਨਹੀਂ ਮੁਕਦੀਆਂ।

## ਕਹਿਣੀ ਅਤੇ ਕਰਨੀ

ਅਸੀਂ ਲੋਕਾਂ ਨਾਲ ਲੜਦੇ ਹਾਂ ਅਸੀਂ ਕੂਕੇ ਹਾਂ, ਇਹ ਕੂਕੇ ਨਹੀਂ, ਇਹ ਗੁਰੂ ਨੂੰ ਨਹੀਂ ਮਿਲੇ ਹੋਏ। ਫਿਰ ਸਾਡਾ ਕੂਕ ਪੁਣਾ ਲੜਨ ਵਾਸਤੇ ਹੈ ? ਸਾਡਾ ਆਚਰਣ ਹੋਣਾ ਚਾਹੀਦਾ ਹੈ। ਕਹਿਣੀ ਔਰ ਕਰਨੀ ਅੱਖਰ ਇਕੋ

ਜਿਹੇ ਹੀ ਹਨ ਥੋੜਾ ਜਿਹਾ ਹਾਹੇ ਦਾ ਮੂੰਹ ਖੁਲ੍ਹਿਆ ਹੋਇਆ ਹੈ। ਜੇ ਮਿਲ ਜਾਏ ਤਾਂ ਕਰਨੀ ਜੇ ਖੁਲ੍ਹ ਜਾਏ ਤਾਂ ਕਹਿਣੀ। ਗੱਲਾਂ ਬਾਤਾਂ ਨਾਲ ਨਹੀਂ– ਗਲੀਂ ਹਉ ਸੁਹਾਗਣਿ ਭੈਣੇ ਕੰਤੁ ਨ ਕਬਹੂੰ ਮੈਂ ਮਿਲਿਆ।।

## ਸਤਿਗੁਰੂ ਜੀ ਦਾ ਦਰਸ਼ਨ ਹੋਵੇਗਾ

ਉਹ ਨਾਮਧਾਰੀ ਅਜੇ ਵੀ ਕੋਈ-ਕੋਈ ਹੈਨ, ਜਿਨ੍ਹਾਂ ਦੀ ਇਸ ਗੱਲ ਉੱਤੇ ਆਸ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੋਵੇਗਾ - ਗਊ ਗਰੀਬ ਦੇ ਗਲ ਤੋਂ  ਛੁਰੀ ਲਹੇਗੀ, ਧਰਤੀ ਉੱਤੇ ਕੋਈ ਝੂਠ ਨਹੀਂ ਬੋਲੇਗਾ - ਸਾਰੀ ਦੁਨੀਆਂ ਸੱਚ ਬੋਲਣ ਵਾਲੀ ਹੋ ਜਾਵੇਗੀ - ਪਰ ਪਹਿਲਾਂ ਓਦੂੰ ਇਕ ਵੇਰ ਸੁਹਾਗਾ ਜ਼ਰੂਰ ਫਿਰੇਗਾ।

## ਸਤਿਗੁਰਾਂ ਦੇ ਦਰਸ਼ਨ

ਕੂਕਿਆਂ ਦੀ ਆਸ ਇਸ ਗੱਲ ਉੱਤੇ ਹੈ ਕਿ ਹੋਲ਼ਾ ਉਦਣ ਹੀ ਹੋਵੇਗਾ ਜਿਦਣੰ ਸਤਿਗੁਰਾਂ ਦੇ ਦਰਸ਼ਨ ਹੋਣਗੇ। ਇਹ ਕੁਝ ਕਰਨਾ ਸਾਡਾ ਫਰਜ ਹੈ, ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਸਤਿਗੁਰੂ ਬਾਲਕ ਸਿੰਘ ਦਾ ਜਨਮ ਹੋਇਆ, ਸਤਿਗੁਰੂ ਰਾਮ ਸਿੰਘ ਨੇ ਇਸ ਨੂੰ ਮੁੜਕੇ ਸੁਰਜੀਤ ਕੀਤਾ—ਹੋਲ਼ਾ ਕੀਤਾ।

## ਖਾਲਸੇ ਦਾ ਮਨ ਨੀਵਾਂ ਮੱਤ ਉਚੀ

ਮਨ ਨੀਵਾਂ ਦਾ ਅਰਥ ਇਹ ਹੈ ਬਈ ਹਰ ਇਕ ਦੇ ਚਰਨੀਂ ਹੱਥ ਲਾਉ, ਹਰ ਇਕ ਨਾਲ ਪਿਆਰ ਕਰੋ, ਨਹੀਂ ਜਿਹਨਾਂ ਨੇ ਚਰਨੀਂ ਹੱਥ ਲਾਉਣਾ, ਉਹ ਫਤਹਿ ਬੁਲਾਉਣ, ਪਿਆਰ ਕਰਨ ਇਸ ਗੱਲ ਦੀ ਕੋਈ ਨਹੀਂ ਮੈਂ ਕਹਿੰਦਾ, ਪਰ ਮੇਰੇ ਖਿਆਲ ਮੁਤਾਬਿਕ ਜੋ ਗੁਰਮੱਤ ਹੈ-ਉਹਦੇ 'ਚ ਚਰਨੀਂ ਹੱਥ ਲਾਉਣਾਜ਼ਰੂਰੀ ਹੈ।

## ਜਿਹੜੇ ਨਾਮ ਜਪਣਗੇ

ਸਤਿਗੁਰੂ ਜੀ ਦੇ ਅੱਗੇ ਅੰਰਦਾਸ ਕਰਿਆ ਕਰੋ, ਨਾਮ ਜਪੋ-ਬਾਣੀ ਪੜ੍ਹੋ ਚੰਗੀ ਕਿਰਤ-ਕਾਰ, ਸ਼ੁਭ ਕੰਮ ਕਰੋ ਤਾਂਕਿ ਅਸੀਂ ਦਰਗਾਹ ਵਿਚ

ਸੁਰਖਰੂ ਹੋ ਕੇ ਜਾਈਏ। ਜਿਹੜੇ ਨਾਮ ਜਪਣ ਵਾਲੇ ਹਨ ਸਤਿਗੁਰਾਂ ਦੇ ਦਰਸ਼ਨ ਹੁੰਦੇ ਹਨ ਸਿੱਖਾਂ ਨੂੰ-ਉਹਨਾਂ ਨੂੰ ਹੁਕਮ ਮਿਲਦਾ ਹੈ, "ਬਈ ਜਿਹੜੇ ਨਾਮ ਜਪਣਗੇ-ਉਹਨਾਂ ਦੀ ਰੱਖਿਆ ਹੋਵੇਗੀ।"

## ਜਨਮ ਦਾ ਅੱਗੇ ਵੀ ਫਲ ਮਿਲੇਗਾ

ਭਾਈ ਸੱਚ ਬੋਲੋ, ਧਰਮ ਦੀ ਕਿਰਤ ਕਰੋ, ਕਿਸੇ ਦਾ ਭਲਾ ਕਰੋ, ਕਿਸੇ ਨਾਲ ਬੁਰਾ ਨਾ ਕਰੋ, ਕਿਸੇ ਨਾਲ ਧੋਖਾ ਨਾ ਕਰੋ, ਨਾ ਕਿਸੇ ਨੂੰ ਮਾਰੋ, ਫਿਰ ਤੁਹਾਨੂੰ ਇਸ ਜਨਮ ਦਾ ਅੱਗੇ ਵੀ ਫਲ ਮਿਲੇਗਾ। ਪਿਛਲੇ ਜਨਮ ਤੋਂ ਕੋਈ ਤੁਹਾਡਾ ਕਰਮ ਚੰਗਾ ਹੈ ਜਿਸ ਕਰਕੇ ਮਨੁੱਖਾ ਦੇਹ ਮਿਲੀ ਹੈ।

## ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ

ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ—ਇਸ ਨੂੰ ਕੋਈ ਨਹੀਂ ਮੇਟ ਸਕਦਾ। ਸਤਿਗੁਰੂ ਰਾਮ ਸਿੰਘ ਨੇ ਦਸਿਆ ਹੈ, "ਭਾਈ ਸੂਰਜ ਲਹਿੰਦਿਓਂ ਚੜ੍ਹਿਆ ਮੰਨ ਲੈਣਾ, ਜੋ ਸੱਚੇ ਪਾਤਸ਼ਾਹ ਕਲਗੀ ਵਾਲੇ ਨੇ ਲਿਖਿਆ ਹੈ ਉਹ ਅੱਖਰ ਅੱਖਰ ਪੂਰਾ ਵਰਤੂ, ਉਹਨੂੰ ਕੋਈ ਨਹੀਂ ਰੋਕ ਸਕਦਾ।" ਜਿਸ ਤਰ੍ਹਾਂ ਉਹਨਾਂ ਨੇ ਹੁਕਮ ਦਿੱਤਾ ਹੈ ਕਿ ਜਿਹੜੇ ਨਾਮ ਜਪਣਗੇ, ਜਿਸ ਤਰ੍ਹਾਂ ਕਿੱਲੀ ਦੇ ਕੋਲ ਦੇ ਦਾਣੇ ਬਚ ਰਹਿੰਦੇ ਹਨ, ਚੱਕੀ ਤੋਂ ਬਚ ਰਹਿਣਗੇ। ਨਾਮ ਜਪਿਆ ਕਰੋ, ਅਰਜ਼ ਕਰਿਆ ਕਰੋ ਕਿ ਸਾਡਾ ਮੂੰਹ ਨਾਮ ਜਪਣ ਵਾਲਾ ਬਣੇ, ਦਿਲ ਨਾਮ ਜਪਣ ਵਾਲਾ ਬਣੇ, ਸਾਡੇ ਉਤੇ ਬਖਸ਼ਸ਼ ਕਰ। ਰਹਿਮਤ-ਬਖਸ਼ਸ਼ ਤੋਂ ਬਗੈਰ, ਅਸੀਂ ਗਿਣਤੀ ਨਾਲ ਕਦੇ ਕੁਛ ਨਹੀਂ ਕਰ ਸਕਦੇ।

## ਇਕ ਘੰਟਾ ਨਾਮ ਜਪੋ

ਕੋਈ ਨਾਮਧਾਰੀ ਇਕ ਘੰਟਾ ਬਗੈਰ ਨਾਮ ਜਪਣ ਤੋਂ ਨ ਰਹੇ ਸਤਿਗੁਰਾਂ ਦਾ ਹੁਕਮ ਹੈ, ਮੇਰੀ ਅਰਜ਼ ਹੈ, ਚੌਕੀਦਾਰ ਦਾ ਕੰਮ ਹੈ ਕਿ ਉਹਨੇ ਹੁਕਮ ਸੁਣਾਉਣਾ ਹੈ-ਜਿਹੜਾ ਹੁਕਮ ਮਿਲਿਆ ਹੈ ਕਿ ਕੋਈ ਨਾਮਧਾਰੀ ਇਕ ਘੰਟਾ ਬਹਿਣ ਤੋਂ ਬਗੈਰ ਨਾਮ ਜਪਣ ਤੋਂ ਨ ਰਹੇ-ਜਿਹੜਾ ਬਹੁਤਾ ਜਪੇ ਉਹ ਜਪੇ, ਇਹ ਸਾਡਾ ਹੁਕਮ ਹੈ, ਜਿਹੜਾ ਨ ਜਪੇਗਾ-ਉਹ ਦੁਖੀ ਹੋਵੇਗਾ।

# ਪਿਆਰ ਕਰਿਆ ਕਰੋ ਇਕ ਦੂਸਰੇ ਨਾਲ

ਪਿਆਰ ਕਰਿਆ ਕਰੋ ਇਕ ਦੂਸਰੇ ਨਾਲ। ਮੈਂ ਅਗੇ ਵੀ ਅਰਜ਼ ਕਰ ਆਇਆਂ ਹਾਂ ਫਿਰ ਹੁਣ ਅਰਜ਼ ਕਰਾਂਗਾ ਨਾਮਧਾਰੀਆਂ ਅੱਗੇ ਜੇ ਕੋਈ ਕਿਸੇ ਦਾ ਥੋੜ੍ਹਾ ਬਹੁਤ ਰੌਲਾ ਝਗੜਾ ਹੈ, ਉਹ ਆਪਸ ਵਿਚ ਬਹਿ ਕੇ ਮੁਕਾ ਲਵੇ, ਨਹੀਂ ਸੂਬਿਆਂ ਕੋਲ ਬੈਠ੍ ਮੁਕਾ ਲਓ, ਚਾਰ ਸਰੀਰ ਬਹਿ ਕੇ ਮੁਕਾ ਲਓ।

# ਸਤਿਗੁਰੂ ਦੇ ਹੁਕਮ ਵਿਚ ਚਲੋ

ਜਿਹੜਾ ਸਤਿਗੁਰੂ ਦੀ ਰਹਿਤ ਨਾ ਰੱਖੇਗਾ, ਸਤਿਗੁਰੂ ਦੇ ਹੁਕਮ ਵਿੱਚ ਨਾ ਚੱਲੇਗਾ-ਭਾਈ ਉਹ ਮਾਰਿਆ ਜਾਏਗਾ। ਉਹ ਇਸ ਗੱਲ ਦਾ ਕਦੇ ਧਿਆਨ ਨ ਕਰੇ – ਮੈਂ ਕੂਕਾ ਹਾਂ, ਮੈਨੂੰ ਰਾਮ ਸਿੰਘ ਬਚਾਵੇਗਾ। ਰਾਮ ਸਿੰਘ ਦਾ ਜਿਹੜਾ ਹੁਕਮ ਮੰਨੇਗਾ, ਉਹਨੂੰ ਬਚਾਵੇਗਾ।

# ਬ੍ਰਹਮ ਵਿਦਿਆ ਸਭ ਤੋਂ ਉੱਤਮ

***ਬ੍ਰਹਮ ਵਿਦਿਆ ਉਤਮ ਸਭ ਮਾਹੂੰ।***

ਵਿਦਿਆ ਬਹੁਤ ਸਾਰੀਆਂ ਹਨ, ਚੌਦਾਂ ਵਿਦਿਆ ਸ਼ਾਸਤਰ ਨੇ ਭੀ ਲਿਖੀਆਂ ਹਨ, ਪਰ ਸਭ ਤੋਂ ਉੱਤਮ ਵਿਦਿਆ ਹੈ-ਬ੍ਰਹਮ ਵਿਦਿਆ-ਬ੍ਰਹਮ ਨੂੰ ਜਾਨਣਾ।

***ਇਸ ਬਿਨ ਦੁਖ, ਸੁਖ ਮਿਲੈ ਨ ਕਾਹੂ।।***

ਇਸ ਵਿਦਿਆ ਤੋਂ ਬਗੈਰ ਦੁੱਖ ਹੀ ਦੁੱਖ ਹੈ, ਜਿਤਨਾ ਚਿਰ ਇਹਨੂੰ ਸਮਝਦਾ ਨਹੀਂ, ਸੁਖ ਨਹੀਂ ਕਿਸੇ ਨੂੰ ਮਿਲ ਸਕਦਾ।

# ਸਾਡਾ ਉਹੀ ਹਾਲ ਹੋ ਰਿਹਾ ਹੈ

ਹਿੰਦੂਆਂ ਦੇ ਸਾਰੇ ਕੇਸਾਂ ਦੇ ਥਾਉਂ ਨਿਸ਼ਾਨੀ ਬੋਦੀ ਹੀ ਰਹਿ ਗਈ-ਹੁਣ ਸਾਡੇ ਕੂਕਿਆਂ 'ਚ ਇਕ ਘੰਟਾ ਨਾਮ-ਸਿਮਰਨ ਬੋਦੀ ਵਰਗਾ ਰਹਿ ਗਿਆ ਏ। ਉਹਨੂੰ ਵੀ ਕੋਈ ਕੋਈ ਪੂਰਾ ਨਹੀਂ ਕਰਦੈ। ਅਜਕਲ, ਅੰਗਰੇਜ਼ੀ ਫੈਸ਼ਨ ਨੇ, ਬੋਦੀਆਂ ਵੀ ਛੱਡ ਦਿੱਤੀਆਂ ਹਨ, ਸਾਡਾ ਉਹੀ ਹਾਲ ਹੋ ਰਿਹਾ ਹੈ-ਇਕੁ ਘੰਟਾ ਬਹਿ ਕੇ ਭਜਨ ਨਹੀਂ ਹੁੰਦਾ, ਜਿਥੇ ਇਹ ਗੱਲ ਸੀ ਕਿ ਨਾਮ-ਸਿਮਰਨ ਤੋਂ ਬਗੈਰ ਸੁਆਸ ਨਹੀਂ ਖਾਲੀ ਜਾਣਾ ਚਾਹੀਦਾ।

## ਬਿਨ ਗੁਰ ਸਰਬ ਆਸਰੇ ਕੂੜੇ

ਗੁਰੂ ਤੋਂ ਬਿਨਾਂ ਸਾਰੇ ਆਸਰੇ ਕੂੜੇ ਹਨ। ਜੇ ਕਿਸੇ ਨੂੰ ਰਾਜ ਦਾ ਆਸਰਾ ਹੈ- ਹੁਣ ਦੇਖੋ ਰਾਜਿਆਂ ਦੇ ਵੀ ਰਾਜ ਖੁਸ ਗਏ। ਜੇ ਕਿਸੇ ਨੂੰ ਬਾਦਸ਼ਾਹੀ ਦਾ ਵੀ ਆਸਰਾ ਹੈ- ਬਾਦਸ਼ਾਹਾਂ ਦੀਆਂ ਬਾਦਸ਼ਾਹੀਆਂ ਖੁੱਸ ਜਾਂਦੀਆਂ ਹਨ। ਕਿਸੇ ਨੂੰ ਕਿਸੀ ਸ਼ਾਹੂਕਾਰ ਦਾ ਆਸਰਾ ਹੈ, ਕਦੇ ਕਦੇ ਉਹ ਵੀ ਕੰਗਾਲ ਹੋ ਜਾਂਦੇ ਹਨ, ਜੇ ਕਿਸੇ ਨੂੰ ਤਲਵਾਰ ਦਾ ਆਸਰਾ ਹੈ ਤਾਂ ਉਹ ਵੀ ਕਿਸੇ ਵੇਲੇ ਕਰਨ ਜੋਗੇ ਕੁਝ ਨਹੀਂ ਰਹਿ ਜਾਂਦੇ ਜਾਂ ਮਰ ਜਾਂਦੇ ਹਨ। ਪਰ ਇਕ ਸਤਿਗੁਰੂ ਦਾ ਆਸਰਾ ਹੈ- ਜਿਹੜਾ ਜਦੋਂ ਯਾਦ ਕਰੇ ਉਸ ਵਕਤ ਹੀ ਕਾਰਜ ਪੂਰਾ ਕਰਦਾ ਹੈ।

## ਬਿਹੰਗਮ ਦਾ ਨਿਤਨੇਮ

ਬਿਹੰਗਮ ਦਾ ਨਿਤਨੇਮ, ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਬਣਾਇਆ ਸੀ ਕਿ ਪੰਜ ਗਰੰਥ ਬਾਣੀ ਦਾ ਪਾਠ ਕਰੇ, ਪੰਜ ਮਾਲਾ ਭਜਨ ਦੀਆਂ ਫੇਰੇ, ਇਕ ਮਾਲਾ ਭਗੌਤੀਆਂ ਦੀ ਫੇਰੇ, ਪੰਜ ਪਾਠ ਜਪੁ ਜਾਪ ਦੇ ਕਰੇ, ਸੌ ਪਤਰਾ ਗ੍ਰੰਥ ਸਾਹਿਬ ਦਾ ਪੜ੍ਹੇ ਤੇ ਰੋਟੀ ਆਪਣੀ ਪਕਾ ਕੇ ਖਾਵੇ।

## ਧਰਮ ਨੇ ਇਹ ਗੱਲ ਦਸਣੀ ਹੈ...

"ਜਿਤਨਾ ਚਿਰ ਉਸੇ ਹਿੰਦੂਸਤਾਨ ਵਿੱਚ ਉਸੇ ਭਾਰਤਵਰਸ਼ ਦੀ ਸਭਿਅਤਾ ਨੂੰ ਅਸੀਂ ਨਾ ਅਪਣਾਵਾਂਗੇ—ਉਨ੍ਹਾਂ ਚਿਰ ਕਦੇ ਵੀ ਸੰਸਾਰ ਵਿੱਚ ਅਮਨ ਔਰ ਸ਼ਾਂਤੀ ਨਹੀਂ ਹੋ ਸਕਦੀ ਭਾਵੇਂ ਕੋਈ ਕੁਝ ਕਰੇ ਕਿਉਂਕਿ ਧਰਮ ਨੇ ਇਹ ਗੱਲ ਦਸਣੀ ਹੈ...ਧਰਮ ਤੋਂ ਇਹ ਪਤਾ ਲਗਣਾ ਹੈ ਕਿ ਕਿਸੇ ਦੀ ਚੀਜ਼ ਨਾ ਛੇੜੋ ਬਗਾਨੀ ਐਸ਼ ਦਾ ਤਿਆਗ ਕਰੋ ਤਾਂ ਫਿਰ ਕਿਉਂ ਰੌਲਾ ਪਊ..... ਕੀ ਜ਼ਰੂਰਤ ਹੈ ਐਟਮ ਬੰਬਾਂ ਦੀ, ਹਾਈਡਰੋਜਨ ਬੰਬਾਂ ਦੀ ਕਿਆ ਲੋੜ ਹੈ, ਸਾਰੇ ਇਕੋ ਵੇਰ ਸਮੁੰਦਰ ਚ ਸੁੱਟੇ ਜਾਣ।"

## ਗ੍ਰਿਹਸਤੀ ਦਾ ਨਿਤਨੇਮ

ਢਾਈ ਮਾਲਾ (ਭਜਨ ਦੀਆਂ) ਜਿਹੜਾ ਗ੍ਰਿਹਸਤੀ ਹੈ- ਉਹ ਵੀ ਫੇਰੇ ਘੱਟ ਤੋਂ ਘੱਟ, ਜਪੁ-ਜਾਪ, ਰਹਿਰਾਸ, ਆਰਤੀ ਸੋਹਿਲਾ, ਚੰਡੀ ਦੀ ਵਾਰ-

ਏਦੂੰ ਘਟ ਕੋਈ ਨਾ ਕਰੇ। ਇਹ ਸਭ ਤੋਂ ਘਟ ਨਿਤਨੇਮ ਦੱਸਿਆ ਹੈ। ਹੁਣ ਸਾਡਾ ਇਕ ਘੰਟਾ ਹਿੰਦੂਆਂ ਦੀ ਬੋਦੀ ਵਰਗਾ ਰਹਿ ਗਿਆ ਏ ਉਹਨੂੰ ਵੀ ਕੋਈ ਕੋਈ ਪੂਰਾ ਨਹੀਂ ਕਰਦੇ।

## ਸੱਤ ਲੱਖ ਸਿੰਘ ਬਣਾਇਆ

ਇਹ ਗੱਲ ਇਤਿਹਾਸ ਵਾਲਿਆਂ ਨੇ ਮੰਨੀ ਹੈ, ਗਿਆਨ ਸਿੰਘ ਜੀ ਗਿਆਨੀ ਨੇ ਲਿਖਿਆ ਹੈ, ਸੱਤ ਲੱਖ ਸਿੰਘ ਸਤਿਗੁਰਾਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਨੇ ਬਣਾਇਆ — ਦਸਾਂ ਸਾਲਾਂ ਵਿਚ ਅਠਾਰਾਂ ਤੋਂ ਅਠਾਈ ਤਕ। ਗੁਰੂ ਨਾਨਕ ਦੇਵ ਬੜੀ ਦੂਰ ਤਕ ਗਏ। ਪਰ ਐਨੇ ਸਮੇਂ ਵਿਚ ਐਨੇ ਜ਼ਿਆਦਾ ਸਿੰਘ ਨਹੀਂ ਸਜੇ - ਕਿਸੇ ਵਕਤ ਵੀ।

## ਨਿੰਦਿਆ ਕੀਤਿਆਂ ਕਦੇ ਸੁਖ ਨਹੀਂ

ਇਕ ਦੂਏ ਨਾਲ ਦਵੈਤ ਕੀਤਿਆਂ, ਦੂਏ ਦੀ ਨਿੰਦਿਆ ਕੀਤਿਆਂ ਕਦੇ ਸੁਖ ਨਹੀਂ ਹੁੰਦਾ। ਕਰੋਧ ਪਹਿਲਾਂ ਆਪਣਾ ਆਪ ਗਾਲਦਾ ਹੈ। ਕਿਸੇ ਨੂੰ ਗਾਲ੍ਹ ਕੱਢਣ ਲਗੀਏ- ਪਹਿਲੇ ਆਪਣਾ ਅੰਦਰ ਜਲ ਜਾਂਦਾ ਹੈ। ਵਕਤ ਐਸਾ ਹੈ ਹੁਕਮ ਸਤਿਗੁਰੂ ਦਾ ਹੈ-ਨਾਮ ਜਪਣਾ, ਬਾਣੀ ਪੜ੍ਹਨੀ, ਪਿਆਰ ਕਰਨਾ ਇਕ ਦੂਜੇ ਨਾਲ।

## ਨਾਮ ਜਪੋ

ਕਿਸੇ ਵੀ ਜਨਮ ਵਿਚ ਮਨੁੱਖਾ ਦੇਹ ਤੋਂ ਬਗੈਰ ਨਾਮ ਨਹੀਂ ਜਪਿਆ ਜਾ ਸਕਦਾ, ਭਾਈ ਨਾਮ ਜਪੋ, ਅਰਦਾਸ ਕਰੋ ਸਤਿਗੁਰੂ ਅੱਗੇ ਅਰ ਪਿਆਰ ਕਰਿਆ ਕਰੋ ਇਕ ਦੂਸਰੇ ਨਾਲ। ਥੋੜੀ ਕੁ ਗੱਲ ਦੇ ਉੱਤੇ ਐਵੇਂ ਨ ਲੜੋ, ਦੂਰ ਦੂਰ ਨਾ ਜਾਉ।

## ਸਤਿਗੁਰੂ ਸਭਨਾਂ ਦਾ ਹੈ

ਸਤਿਗੁਰੂ ਸਭਨਾਂ ਦਾ ਹੈ ਜਿਹੜੇ ਨਾਮ ਜਪਣਗੇ, ਸਤਿਗੁਰੂ ਉੱਤੇ ਈਮਾਨ ਲਿਆਉਣਗੇ, ਸਤਿਗੁਰੂ ਦਾ ਹੁਕਮ ਮੰਨਣਗੇ ਉਹ ਸੁਖੀ ਰਹਿਣਗੇ, ਨਹੀਂ ਤਾਂ ਦੁੱਖ ਦੀ ਚੱਕੀ ਝੋਈ ਪਈ ਹੈ ਰਾਤ ਦਿਨ ਚਲਦੀ ਰਹਿੰਦੀ ਹੈ।

# ਉਹ ਕੂਕਾ ਨਹੀਂ

ਮੈਂ ਨਹੀਂ ਕੁਛ ਕਹਿੰਦਾ, ਸਾਡੀ ਦਸ਼ਾ ਨਹੀਂ ਉਹ ਰਹੀ। ਅੰਗਰੇਜ਼ ਜਿਹੜੇ ਨਾਮਧਾਰੀ ਨੂੰ ਪੱਕਾ ਦੁਸ਼ਮਣ ਜਾਣਦੇ ਸਨ, ਉਹ ਤਿੰਨ ਗੱਲਾਂ ਕਹਿੰਦੇ ਸੀ- ਉਹਨਾਂ ਨੂੰ ਇਹ ਪਤਾ ਨਹੀਂ ਸੀ ਮਾਸ ਖਾਣਾ ਵੀ ਬੁਰਾ ਹੈ, ਉਹ ਕਹਿੰਦੇ ਸੀ, 'ਕੂਕਾ ਸ਼ਰਾਬ ਨਹੀਂ ਪੀਂਦਾ, ਕੂਕਾ ਝੂਠ ਨਹੀਂ ਬੋਲਦਾ, ਕੂਕਾ ਅੰਗਰੇਜ਼ ਦਾ ਲਾਇਲ ਨਹੀਂ ਹੋ ਸਕਦਾ- ਵਫਾਦਾਰ ਨਹੀਂ ਹੋ ਸਕਦਾ।' ਜਿਹਦੇ ਵਿੱਚ ਇਹ ਤਿੰਨ ਗੱਲਾਂ ਨਹੀਂ, ਉਹ ਕੂਕਾ ਨਹੀਂ। ਹੁਣ ਅਸੀਂ ਆਪਣੇ ਅੰਦਰ ਝਾਤੀ ਮਾਰ ਲਈਏ – ਕਿ ਅਸੀਂ ਝੂਠ ਬੋਲਦੇ ਹਾਂ- ਫਿਰ ਸਾਨੂੰ ਜਵਾਬ ਹੈ? ਜੇ ਅਸੀਂ ਜੂਠ ਖਾਂਦੇ ਹਾਂ- ਫਿਰ ਵੀ ਜਵਾਬ ਹੈ। ਅੰਗਰੇਜ਼ ਦਾ ਤਾਂ ਹੁਣ ਕੰਮ ਹੀ ਮੁਕ ਗਿਆ, ਪਰ ਜੇ ਉਹਨਾਂ ਦੇ ਵੀ ਜੀ ਹਜ਼ੂਰੀਏ ਬਣਦੇ ਹਾਂ- ਫੇਰ ਸਾਨੂੰ ਕੂਕੇਪਣ ਤੋਂ ਜਵਾਬ ਹੈ। ਅੰਗਰੇਜ਼ਾਂ ਨੇ- ਸਾਧ ਸੰਗਤ ਨਾਲ, ਸਤਿਗੁਰਾਂ ਨਾਲ- ਜੋ ਕੁਛ ਕੀਤਾ, ਪੁਰਾਣੇ ਇਤਿਹਾਸ -ਸਾਡੇ ਕੋਲ ਮਹਾਰਾਜ ਦੀ ਬੀੜ ਜਿਡਾ-ਜਿਡਾ ਛੇ ਸੌ ਚਾਲੀ ਤੋਂ ਸਤਰ ਤਕ, ਮੈਨੂੰ ਯਾਦ ਹੈ- ਏਨੇ ਪੱਤਰੇ ਲਿਖੇ, ਜਿਸ ਵਿਚ ਸਾਰਾ ਹਾਲ ਲਿਖਿਆ ਕਿ ਕੀ-ਕੀ ਕਰਦੇ ਰਹੇ।

# ਅੰਗਰੇਜ਼ ਦਾ ਵਫਾਦਾਰ ਕੂਕਾ ਸਿੱਖ ਨਹੀਂ

ਹੁਣ ਆਲਮ ਜੀ ਨੇ ਇੱਕ ਪੁਸਤਕ ਲਿਖੀ ਹੈ "ਜੁਗ ਪਲਟਾਊ ਸਤਿਗੁਰੂ"। ਉਹਦੇ ਵਿੱਚ ਅੰਗਰੇਜ਼ਾਂ ਦੀਆਂ ਆਪਣੀਆਂ ਤਾਰੀਖਾਂ, ਆਪਣੇ ਹਾਲ ਦੱਸੇ ਹਨ- ਜੋ ਕੁਛ ਉਹਨਾਂ ਨੇ ਕੀਤਾ। ਉਹ ਛਪ ਚੁਕਾ ਹੈ, ਸ਼ਾਇਦ ਇੱਥੇ ਵੀ ਕੋਈ ਪੁਸਤਕ ਆ ਗਈ ਹੋਵੇ। ਤਾਂ ਕੂਕਾ ਜੇ ਅੰਗਰੇਜ਼ ਦਾ ਵਫਾਦਾਰ ਹੈ- ਤਾਂ ਉਹ ਆਪਣੇ ਪਿਉ ਦਾ ਪੁੱਤਰ ਨਹੀਂ, ਗੁਰੂ ਰਾਮ ਸਿੰਘ ਦਾ ਸਿੱਖ ਨਹੀਂ।

# ਸਾਂਝੇ ਗੁਰਪੁਰਬ ਮਨਾਓ

ਭਾਈ ਜਿਹੜੇ ਇੱਥੇ ਸੱਜਣ ਰਹਿੰਦੇ ਹਨ, ਸਾਰੇ ਇਕ ਖੁਰਲੀ ਦੇ ਵੱਛੇ ਹਨ। ਆਪਸ ਵਿੱਚ ਦੀ ਪਿਆਰ ਨਾਲ ਸਾਂਝੇ ਗੁਰਪੁਰਬ ਮਨਾਉ ਤਾਂ ਬਹੁਤਾ ਹੀ ਸਵਾਦ ਆਵੇ। ਜੇ ਅਕਾਲੀ ਸਿੰਘਾਂ ਨੇ ਕਰਨਾ ਹੈ, ਨਾਮਧਾਰੀ

ਉਹਨਾਂ ਕੋਲ ਜਾਣ, ਜੇ ਨਾਮਧਾਰੀਆਂ ਨੇ ਕਰਨੈ ਤਾਂ ਉਹ ਵੀ ਆਉਣ, ਇੱਕਠੇ ਬਹਿਣ, ਇੱਕਠੇ ਰਹਿਣ। ਲੋਕਾਂ ਨੂੰ ਪਤਾ ਲੱਗੇ ਕਿ ਕਿਤੇ ਤਾਂ ਇਤਫ਼ਾਕ ਹੈ।

## ਚਿਕੜ ਵਿਚੋਂ ਕੌਲ ਕੱਢਿਆ

ਗੁਰੂ ਨਾਨਕ ਦੇਵ ਕੌਤਕੀ ਸਨ, ਮੌਜੀ ਸਨ, ਕਰਨਾ ਤੇ ਜੋ ਕੁਛ ਉਹਨਾਂ ਦੀ ਰਜ਼ਾ ਸੀ-ਉਹੋ ਸੀ। ਕੌਲ ਚਿੱਕੜ ਵਿਚ ਸੁਟ ਦਿੱਤਾ, ਪੁਤਰਾਂ ਨੂੰ ਆਖਿਆ, "ਕੱਢੋ।" ਉਹ ਆਂਹਦੇ ਹਨ, "ਸਾਡੀਆਂ ਪੁਸ਼ਾਕਾਂ ਲਿੱਬੜ ਜਾਣਗੀਆਂ ਜੇ ਅਸੀਂ ਕੌਲ ਕਢੀਏ'।' ਇਧਰ ਨਿਗਾਹ ਹੀ ਕੀਤੀ ਲਹਿਣੇ ਵੱਲ ਤੇ ਉਹਨਾਂ ਨੇ ਉਸੇ ਵੇਲੇ ਛਾਲ ਮਾਰ ਦਿੱਤੀ- ਕੌਲ ਕੱਢਿਆ।

## ਸੰਤੋਖ ਦਾ ਦਾਨ

ਜੇ ਬਲਦੀ ਅੰਦਰ ਤੇਲ ਪਾਈਏ ਤਾਂ ਅੱਗ ਕਦੇ ਨਹੀਂ ਬੁਝਦੀ। ਅੱਗ ਪਾਣੀ ਪਾਇਆਂ ਬੁਝਦੀ ਹੈ, ਜਦੋਂ ਸੰਤੋਖ ਹੋਵੇ ਕਿ ਜੋ ਕੁਝ ਦਿੱਤਾ ਹੈ, ਠੀਕ ਹੈ। ਸਤਿਗੁਰਾਂ ਨੇ ਹੁਕਮਨਾਮੇ ਵਿਚ ਲਿਖਿਆ ਸੀ, "ਭਾਈ ਅਰਦਾਸ ਕਰਕੇ ਮੰਗਣਾ, ਹੇ ਸੱਚਿਆ ਪਾਤਸ਼ਾਹ ਸਾਰਿਆਂ ਦਾਨਾਂ ਵਿਚੋਂ ਆਪਣੇ ਦਿੱਤਿਆਂ ਹੋਇਆਂ ਵਿਚੋਂ ਇਕ ਸੰਤੋਖ ਦਾਨ ਦੇਹ।"

## ਹੁਕਮ ਸਤਿਗੁਰੂ ਦਾ ਹੈ

ਨਿਤਨੇਮ ਵਾਸਤੇ ਮੈਂ ਹੁਕਮ ਨਹੀਂ ਚਾੜ੍ਹਦਾ, ਹੁਕਮ ਸਤਿਗੁਰੂ ਰਾਮ ਸਿੰਘ ਦਾ ਹੈ, "ਜਿਹੜਾ ਨਿਤਨੇਮ 'ਚ ਨਹੀਂ ਆਵੇਗਾ ਉਹਦੀ ਮੈਂ ਸਹਾਇਤਾ ਨਹੀਂ ਕਰਾਂਗਾ।"

## ਹੋਲਾ

ਹੋਲਾ ਤਾਂ ਹੀ ਹੋ ਸਕਦਾ ਹੈ ਜੇ ਸਤਿਗੁਰੂ ਦਾ ਦਰਸ਼ਨ ਹੋਵੇ, ਸਾਧ ਸੰਗਤ ਵਿਚ ਅਨੰਦ ਹੋਵੇ, ਸਿੱਖਾਂ ਵਿੱਚ ਈਰਖਾ ਦਵੈਸ਼ ਨਾ ਰਹੇ – ਦੁਨੀਆਂ ਉੱਤੇ ਕੋਈ ਦੁਖੀ ਨਾ ਰਹੇ।

## ਸਤਿਗੁਰੂ ਦੇ ਹੁਕਮਾਂ ਵਲ ਧਿਆਨ ਦਿਓ

ਜਾਗੋ, ਸਤਿਗੁਰੂ ਦੇ ਹੁਕਮਾਂ ਵਲ ਧਿਆਨ ਦਿਓ, ਵਕਤ ਬੜਾ ਖ਼ਰਾਬ ਹੈ। ਕਿਸੇ ਵਲ ਨਾ ਝਾਕੋ, ਕਿਸੇ ਨੂੰ ਬੁਰਾ ਕਹਿਣ ਦੀ ਲੋੜ ਨਹੀਂ-ਆਪੋ ਆਪਣੇ ਅੰਦਰ ਝਾਤੀ ਮਾਰੋ, ਤੁਹਾਡੇ ਆਪਣੇ ਘਰਾਂ ਦਾ ਕੀ ਹਾਲ ਹੈ ?

## ਸਤਿਗੁਰੂ ਸਾਡੇ ਤੇ ਬਖਸ਼ਿਸ਼ ਕਰੇ

ਸਾਡੇ ਇਮਾਨ ਖਰਾਬ ਹੋ ਗਏ ਹਨ। ਜੇ ਅਸੀਂ ਕਹੀਏ ਕਿਸੇ ਨੂੰ ਬੇਈਮਾਨ ਤਾਂ ਮੰਨਦਾ ਨਹੀਂ ਪਰ ਆਪਣੇ ਆਪਣੇ ਅੰਦਰ ਅਸੀਂ ਝਾਤੀਆਂ ਮਾਰੀਏ, ਸਾਡਾ ਹੈ-ਇਮਾਨ ਗੁਰੂ ਉੱਤੇ। ਸਤਿਗੁਰੂ ਸਾਡੇ ਤੇ ਬਖਸ਼ਿਸ਼ ਕਰੇ, ਸਾਨੂੰ ਇਮਾਨ ਬਖਸ਼ੇ, ਸਾਨੂੰ ਸਿਦਕ ਬਖਸ਼ੇ-ਇਹ ਉਹਦੀ ਬਖਸ਼ਿਸ਼ ਹੈ, ਜੇ ਬਖਸ਼ੇ, ਸਾਡੀ ਕੋਈ ਵਾਹ ਨਹੀਂ।

## ਉਹ ਦੁੱਖ ਪਾਉਂਦਾ ਹੈ

ਜੋ ਕੋਈ ਗੁਰੂ ਕੇ ਹੁਕਮ ਨੂੰ ਮੋੜ ਦਿੰਦਾ ਹੈ, ਗੁਰੂ ਕੇ ਹੁਕਮ ਨੂੰ ਨਹੀਂ ਮੰਨਦਾ। ਸੋ ਪਾਵੈ ਦੁਖ ਦੋਖ ਬਡੇਰੇ।। ੧੨।।

☙ ਉਹ ਸਰੀਰਕ ਦੁੱਖ ਵੀ ਪਾਉਂਦਾ ਹੈ। ਆਤਮਿਕ ਦੁੱਖ ਵੀ ਪਾਉਂਦਾ ਹੈ। ਉਸ ਨੂੰ ਅੰਦਰਲੇ ਦੋਖ ਵੀ ਲਗਦੇ ਨੇ, ਅਗਲੀ ਦਰਗਾਹ ਵਿਚ ਵੀ ਦੋਖ ਲਗਦੇ ਨੇ, ਇਥੇ ਵੀ ਉਹ ਦੁੱਖੀ ਹੁੰਦਾ ਹੈ, ਦੁੱਖ ਪਾਉਂਦਾ ਹੈ।

## ਨਾਮ ਜਪਣ ਵਾਸਤੇ

ਨਾਮ ਜਪਣ ਵਾਸਤੇ, ਸਤਿਗੁਰਾਂ ਨੇ ਢਾਈ ਮਾਲਾ ਦਾ ਹੁਕਮ ਦਿੱਤਾ ਹੈ ਕਿ ਚਵੀ ਹਜ਼ਾਰ ਵੇਰ ਭਜਨ ਹੋ ਜਾਵੇ ਤਾਂਕਿ ਇਕ-ਇਕ ਸਵਾਸ ਨੂੰ ਤਾਂ ਇਕ ਵੇਰ ਆ ਜਾਏ। ਸੁਖਮਨੀ ਸਾਹਿਬ ਦੇ ਪਾਠ ਦਾ ੨੪੦੦੦ ਅੱਖਰ ਹੈ। ਜਿਹੜੇ ਪੜ੍ਹਦੇ ਹਨ ਏਸੇ ਕਰਕੇ ਉਹ ਪਾਠ ਕਰਦੇ ਹਨ ਕਿ ਇਕ-ਇਕ ਅੱਖਰ ਤਾਂ ਆਵੇ ਇਕ-ਇਕ ਵੇਰਾਂ ਦੇ ਸਵਾਸ ਨੂੰ।

## ਨਿੰਦਿਆ ਕੀਤਿਆਂ ਕਦੇ ਸੁਖ ਨਹੀਂ

ਸੁਖ ਹੋ ਸਕਦਾ ਹੈ ਇਕ ਦੂਏ ਨਾਲ ਪਿਆਰ ਕੀਤਿਆਂ—ਇਕ ਦੂਏ ਨਾਲ ਦਵੈਤ ਕੀਤਿਆਂ, ਦੂਏ ਦੀ ਨਿੰਦਿਆ ਕੀਤਿਆਂ ਕਦੇ ਸੁਖ ਨਹੀਂ

ਹੁੰਦਾ। ਕਰੋਧ ਪਹਿਲਾਂ ਆਪਣਾ ਆਪ ਗਾਲਦਾ ਹੈ, ਮਗਰੋਂ ਕਿਸੇ ਨੂੰ। ਗਾਲ੍ਹ ਕਢਣ ਲੱਗੀਏ-ਪਹਿਲੇ ਆਪਣਾ ਅੰਦਰ ਜਲ ਜਾਂਦਾ ਹੈ। ਵਕਤ ਐਸਾ ਹੈ ਹੁਕਮ ਸਤਿਗੁਰੂ ਦਾ ਹੈ- ਨਾਮ ਜਪਣਾ, ਬਾਣੀ ਪੜ੍ਹਨੀ, ਪਿਆਰ ਕਰਨਾ ਇਸ ਤੋਂ ਵੱਧ ਮੈਂ ਹੋਰ ਕੁਝ ਨਹੀਂ ਕਹਿੰਦਾ।

## ਸਭਨਾਂ ਦੇ ਸਾਂਝੇ ਸਤਿਗੁਰੂ

ਸਤਿਗੁਰ ਜੀ ਸਭਨਾਂ ਦੇ ਸਾਂਝੇ ਹੁੰਦੇ ਹਨ। ਜਿਹੜੇ ਸਤਿਗੁਰੂ ਦਾ ਨਾਮ ਜਪਣਗੇ, ਸਤਿਗੁਰੂ ਉਤੇ ਈਮਾਨ ਲਿਆਉਣਗੇ, ਜਿਹੜੇ ਸਤਿਗੁਰੂ ਦਾ ਹੁਕਮ ਮੰਨਣਗੇ ਉਹ ਸੁਖੀ ਰਹਿਣਗੇ। ਸਤਿਗੁਰੂ ਨੂੰ ਕੋਈ ਝਲ ਨਹੀਂ ਸਕਦਾ ਉਸਨੂੰ ਕੋਈ ਦਬਾ ਨਹੀਂ ਸਕਦਾ।

## ਸਤਿਗੁਰ ਸਚ ਸੁਚ ਦ੍ਰਿੜਾਏ

ਸਤਿਗੁਰ ਸਚ ਸੁਚ ਦ੍ਰਿੜਾਏ, ਸਤਿਗੁਰੂ ਨੇ ਸਚ ਤੇ ਸੁਚ ਦ੍ਰਿੜਾਈ। ਤੁਸੀਂ ਅੰਦਰੋਂ ਵੀ ਸੱਚੇ ਹੋਵੋ ਬਾਹਰੋਂ ਵੀ ਸੁੱਚੇ ਹੋਵੋ। ਜੇ ਤੁਸੀਂ ਅੰਦਰੋਂ ਕਿਸੇ ਨੂੰ ਦੁਖੀ ਹੋ ਕੇ ਦੇਖਦੇ ਹੋ, ਈਰਖਾ ਕਰਦੇ ਹੋ ਤੁਹਾਡਾ ਅੰਦਰ ਦੁਖੀ ਹੋ ਜਾਂਦਾ ਹੈ ਤਾਂ ਵੀ ਤੁਸੀਂ ਜੂਠੇ ਹੋ ਜਾਂਦੇ ਹੋ - ਧਿਆਨ ਦਿਓ।

## ਗੁਰੂ ਕੇ ਸਿੱਖ

ਜਿਹੜੇ ਗੁਰੂ ਦੇ ਸਿੱਖ ਹਨ-ਉਹ ਝੂਠ ਨਹੀਂ ਬੋਲਦੇ, ਉਹ ਬੁਰਾ ਨਹੀਂ ਕਿਸੇ ਦਾ ਕਰਦੇ, ਕਿਸੇ ਦੀ ਚੀਜ਼ ਨਹੀਂ ਛੇੜਦੇ, ਸ਼ਰਾਬ ਨਹੀਂ ਪੀਂਦੇ, ਮਾਸ ਨਹੀਂ ਖਾਂਦੇ, ਧੱਕਾ ਨਹੀਂ ਕਰਦੇ, ਕਿਸੇ ਦਾ ਗਲ ਨਹੀਂ ਘੁੱਟਦੇ-ਕਲਜੁਗ 'ਚ ਉਹਨਾਂ ਨੂੰ ਕਾਨ ਹੀ ਹੈ !

## ਵਕਤ ਬੜਾ ਖਰਾਬ ਹੈ

ਜਾਗੋ ਸਤਿਗੁਰੂ ਦੇ ਹੁਕਮਾਂ ਵਲ ਧਿਆਨ ਦਿਓ, ਵਕਤ ਬੜਾ ਖਰਾਬ ਹੈ। ਦੇਖੋ-ਕਿਸੇ ਵਲ ਨਾ ਝਾਕੋ, ਕਿਸੇ ਨੂੰ ਬੁਰਾ ਕਹਿਣ ਦੀ ਲੋੜ ਨਹੀਂ-ਆਪੋ ਆਪਣੇ ਅੰਦਰ ਝਾਤੀ ਮਾਰੋ, ਆਪਣੇ ਘਰਾਂ ਦਾ ਕੀ ਹਾਲ ਹੈ- ਭਰਾ ਭੈਣ ਨਾਲ ਨਹੀਂ-ਪਿਓ ਪੁਤਰ ਨਾਲ ਨਹੀਂ-ਇਸਤਰੀ ਪਤੀ ਨਾਲ

ਨਹੀਂ, ਕੋਈ ਕਿਸੇ ਦਾ ਹੁਕਮ ਮੰਨਣਾ ਨਹੀਂ ਚਾਹੁੰਦਾ-ਕੋਈ ਕਿਸੇ ਦੇ ਨੇੜੇ ਲਗਣਾ ਨਹੀਂ ਚਾਹੁੰਦਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਮੇਂ ਨੂੰ ਲਿਖਿਆ ਹੈ-

***ਏਕ ਏਕ ਕੇ ਪੰਥ ਨ ਚਲ ਹੈ।।***
***ਏਕ ਏਕ ਕੀ ਬਾਤ ਉਥਲ ਹੈ। (ਦਸਮ ਗ੍ਰੰਥ)***

## ਤੁਹਾਡਾ ਫਾਇਦਾ ਜ਼ਿਆਦਾ ਹੈ

ਅਸੀਂ ਹੁਣ ਉਹ ਨਹੀਂ ਰਹਿ ਗਏ ਕਿ ਪੰਜ ਗ੍ਰੰਥੀ ਬਾਣੀ ਵੀ ਪੜ੍ਹ ਲਈਏ, ਨਹੀਂ ਤੇ ਅਸੀਂ ਗ੍ਰਹਿਸਤੀ ਸਿੰਘ ਦੇਖੇ ਹਨ—ਸਾਡੇ ਗੁਰਦੁਆਰੇ (ਸ੍ਰੀ ਭੈਣੀ ਸਾਹਿਬ) ਗੱਡਿਆਂ ਵਾਲੇ, ਪੋਹ ਦੇ ਦਿਨਾਂ ਵਿਚ ਐਸ (ਸੂਰਜ ਛਿਪੇ ਤੋਂ ਬਾਅਦ) ਵੇਲੇ ਗੱਡੇ ਲੈਕੇ ਆਉਣਾ, ਆ ਕੇ ਇਸ਼ਨਾਨ ਕਰਨਾ, ਇਸ਼ਨਾਨ ਕਰਕੇ ਜਿੰਨਾ ਚਿਰ ਬਾਣੀ ਨਾ ਪੜ੍ਹ ਲੈਣ, ਪ੍ਰਸ਼ਾਦਾ ਨਹੀਂ ਛਕਣਾ ਭਾਵੇਂ ਰਾਤ ਦੇ ਗਿਆਰਾਂ ਵਜ ਜਾਣ। ਹੁਣ ਇਹ ਗੱਲ ਹੈ, ਨਹੀਂ ਨ੍ਹਾਤੇ ਤੇ ਨਾ ਸਹੀ—ਮੂੰਹ ਹੀ ਧੋ ਲਿਆ, ਅੱਜ ਨਹੀਂ ਬਾਣੀ ਪੜ੍ਹੀ ਤੇ ਕੀ ਹੋ ਗਿਆ। ਭਾਈ ਉਹਨਾਂ (ਸਤਿਗੁਰਾਂ) ਨੇ ਹੁਕਮ ਦਿੱਤਾ ਹੈ ਜਿਹੜੇ ਇਕ ਘੰਟਾ ਨਿਤਨੇਮ ਨਾ ਕਰਨਗੇ, ਉਹ ਦੁੱਖ ਪਾਉਣਗੇ, ਅੱਗੋਂ ਹੁਣ ਤੁਹਾਡੀ ਮਰਜੀ ਹੈ। ਜਿੰਨਾਂ ਜ਼ਿਆਦਾ ਕਰੋ, ਤੁਹਾਡਾ ਫਾਇਦਾ ਜ਼ਿਆਦਾ ਹੈ।

## ਸਿੱਖਾਂ ਦੀ ਗੱਲ

ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਸੰਤ ਮਿਰਜੇਵਾਲੀਏ, ਉਹਨਾਂ ਦੀ ਲੜਕੀ ਦੂਸਰੇ ਖੇਤ ਵਿਚੋਂ - ਸੱਕੇ ਚਾਚੇ ਦਾ ਸਾਗ ਤੋੜ ਲਿਆਈ ਤੇ ਲਿਆ ਕੇ ਰਿੰਨਿਆਂ- ਸੰਤ ਜਿਸ ਵੇਲੇ ਬਾਹਰੋਂ ਆਏ ਤੇ ਆਖਣ ਲੱਗੇ, "ਬੀਬੀ ਸਾਡੇ ਤੇ ਸਾਗ ਹੈ ਹੀ ਨਹੀਂ ਸੀ ਪੈਲੀ ਵਿਚ, ਤੂੰ ਕਿਥੋਂ ਲਿਆਈ?"
"ਜੀ, ਮੈਂ ਚਾਚੇ ਦਾ ਲਿਆਈ ਹਾਂ।"

ਰਿਧਿਆ ਹੋਇਆ ਸਾਗ ਬੋਗੁਣਾ ਪਾ ਕੇ ਉਸੇ ਤਰ੍ਹਾਂ ਚਾਚੇ ਦੇ ਘਰ ਲੈ ਗਏ। ਕਹਿਣ ਲੱਗੇ, "ਬਈ ਅਸੀਂ ਨਹੀਂ ਖਾਣਾ, ਕਿਉਂਕਿ ਬੇਗਾਨਾ ਹੱਕ ਹੈ।"

# ਅਖੰਡ ਪਾਠ ਕਾਰਨ ਦੇ ਦੋਸ਼ ਵਿਚ ਜੇਲ੍ਹ

ਸਤਿਗੁਰੂ ਜੀ ਦਾ ਪ੍ਰਦੇਸ ਜਾਣਾ-ਸਿੰਘਾਂ ਦਾ ਸ਼ਹੀਦ ਹੋਣਾ-ਉਸ ਤੋਂ ਬਾਅਦ ਦਾ ਜਿਹੜਾ ਹਾਲ ਨਾਮਧਾਰੀਆਂ ਨਾਲ ਹੋਇਆ ਹੈ ਮਾਤਾ ਜੀ ਨੇ ਜੋ ਕੁਛ ਆਪਣੀ ਅੱਖੀਂ ਦੇਖਿਆ ਜੋ ਕੁਛ ਉਹ ਸੁਣਾਉਂਦੇ ਸੀ ਜੇ ਉਹਨੂੰ ਵਰਨਣ ਕਰਨ ਲੱਗੀਏ ਤਾਂ ਥੋੜੀ ਜਿਹੀ ਚੀਜ਼ ਨਹੀਂ। ਜੋ ਕੁਝ ਸਿੱਖਾਂ ਨਾਲ ਹੋਈ, ਜਿਸ-ਜਿਸ ਤਰ੍ਹਾਂ ਉਹਨਾਂ ਭੋਗੀ, ਜਿਸ ਤਰ੍ਹਾਂ ਸਮੁੰਦਰਾਂ ਵਿੱਚ ਡੋਬੇ ਗਏ, ਦਰਸ਼ਨ ਕਰਨ ਆਏ ਨੂੰ ਫੜ ਕੇ ਕਈਆਂ ਨੂੰ ਫਾਂਸੀਆਂ ਦਿੱਤੀਆਂ ਗਈਆਂ, ਜੋ ਕੁਛ ਹੋਇਆ ਅਖੰਡ ਪਾਠ ਕਰਦਿਆਂ ਨੂੰ ਸੱਤ ਸੱਤ ਸਾਲ ਦੀ ਸਜ਼ਾ। ਭਾਈ ਅਤਰ ਸਿੰਘ ਲੋਹਗੜ੍ਹ ਦੇ ਰਹਿਣ ਵਾਲੇ - ਹੁਣ ਸਵਰਣ ਸਿੰਘ ਜੀ ਉਹਨਾਂ ਦੇ ਇਕ ਲੜਕੇ ਗੁਜ਼ਰੇ ਸਨ, ਇਹ ਉਹਨਾਂ ਦੇ ਬੱਚੇ ਸਨ ਉਸ ਵੇਲੇ, ਪਿਛਲੇ ਸਾਲ ਹੀ ਗੁਜ਼ਰੇ ਹਨ, ਡੇਢ ਕੁ ਸਾਲ ਹੋਇਆ। ਪਾਠੀਆਂ ਨੂੰ ਦੋ-ਦੋ ਸਾਲ, ਕਿਸੇ ਨੂੰ ਤਿੰਨ ਸਾਲ, ਕਿਸੇ ਨੂੰ ਘਰ ਵਾਲ਼ੇ ਨੂੰ ਸ਼ੱਤ ਸਾਲ, ਕਿ ਪੰਜ ਸਾਲ, ਉਹ ਵਿਚਾਰੇ ਵਿੱਚੇ ਜੇਲ੍ਹ ਦੇ ਹੀ ਗੁਜ਼ਰੇ, ਔਰ ਅਖੰਡ ਪਾਠ ਕਰਨ ਦੇ ਦੋਸ਼ ਵਿੱਚ, ਗੁਰਬਾਣੀ ਪੜ੍ਹਨ ਦੇ ਦੋਸ਼ ਵਿੱਚ।

# ਮਾਣਸ ਜਨਮੁ ਦੁਲੰਭੁ

ਭਾਈ ਸੱਚ ਬੋਲੋ, ਧਰਮ ਦੀ ਕਿਰਤ ਕਰੋ, ਕਿਸੇ ਦਾ ਭਲਾ ਕਰੋਂ, ਨਾ ਕਿਸੇ ਨਾਲ ਬੁਰਾ ਕਰੋ, ਕਿਸੇ ਨਾਲ ਧੋਖਾ ਨਾ ਕਰੋ, ਨਾ ਕਿਸੇ ਨੂੰ ਮਾਰੋ; ਫਿਰ ਤੁਹਾਨੂੰ ਇਸ ਜਨਮ ਦਾ ਅੱਗੇ ਵੀ ਫਲ ਮਿਲੇਗਾ। ਪਿਛਲੇ ਜਨਮ ਤੋਂ ਕੋਈ ਤੁਹਾਡਾ ਚੰਗਾ ਕਰਮ ਹੈ ਜਿਸ ਕਰਕੇ ਮਨੁੱਖਾ ਦੇਹ ਮਿਲੀ ਹੈ ਔਰ ਮਨੁੱਖਾ ਦੇਹ ਨੂੰ ਲੈ ਕੇ "ਮਾਣਸ ਜਨਮੁ ਦੁਲੰਭੁ" ਜੇ 'ਗੁਰਮੁਖਿ ਪਾਇਆ'। ਮਨੁੱਖਾ ਜਨਮ - ਦੇਹ ਜਿਹੜੀ ਹੈ, ਇਹ ਦੁਰਲਭ ਦੇਹ ਮਿਲੀ ਹੈ।

# ਸਿੱਖ ਅਰਦਾਸਾ ਕਰਕੇ ਤੁਰੇ

ਸਿੱਖ ਦਾ ਕੰਮ ਹੈ ਜਦੋਂ ਵੀ ਕਿਸੇ ਕਾਰਜ ਨੂੰ ਤੁਰੇ - ਅਰਦਾਸਾ ਕਰਕੇ ਤੁਰੇ - ਭਾਵੇਂ ਕਿਸੇ ਪਾਸੇ ਵੀ ਜਾਵੇ। ਹੁਣ ਸਾਨੂੰ ਇਹ ਗੱਲਾਂ ਭੁੱਲ ਗਈਆਂ

ਨੇ, ਬੱਚਿਆਂ ਨਾਲ, ਇਸਤਰੀਆਂ ਨਾਲ, ਸੁਨੇਹੇ ਦਿੰਦੇ ਹੋਏ ਭੱਜੇ ਜਾਂਦੇ ਹਾਂ। ਉਧਰ ਹਵਾਈ ਜਹਾਜ ਆਇਆ ਹੁੰਦਾ ਹੈ, ਲੱਤਾਂ ਉਹਦੇ ਤੇ ਹੁੰਦੀਆਂ ਨੇ, ਧਿਆਨ ਪਿੱਛੇ ਹੁੰਦਾ ਹੈ, ਅਰਦਾਸ ਨਹੀਂ ਕਰਦੇ ਜੋ ਕਿ ਗੁਰੂ ਦੇ ਸਿੱਖ ਦਾ ਕੰਮ ਹੈ।

## ਖੁਸ਼ੀ ਨਾਲ ਫਾਂਸੀ ਚੜ੍ਹੇ

(ਸਿੰਘਾਂ ਨੇ) ਇਸ਼ਨਾਨ ਕੀਤਾ-ਅੰਮ੍ਰਿਤਸਰ ਵਿਚ ਜਾ ਕੇ। ਰਾਮ ਬਾਗ ਦੇ ਦਰਵਾਜ਼ੇ ਦੇ ਅੱਗੇ ਬੋਹੜ ਦੇ ਨਾਲ ਫਾਂਸੀ ਰੇਸ਼ਮ ਦੇ ਰੱਸੇ ਦੀ ਬੱਧੀ ਗਈ। ਸ਼ਬਦ ਪੜ੍ਹਦੇ ਹੋਏ ਸਿੱਖ ਗਏ। ਚਾਰ ਸਰੀਰ ਸਨ, ਢੋਲਕ ਇਕ ਦੇ ਗਲ ਵਿਚ ਹੈ, ਦੂਸਰੇ ਛੈਣੇ ਵਜਾਉਂਦੇ ਜਾਂਦੇ ਹਨ। ਉਥੇ ਜਾ ਕੇ ਇਕੱਲੇ ਇਕੱਲੇ, ਖਲੋ ਕੇ ਆਪਣੇ ਗਲ ਵਿਚ ਫਾਂਸੀ ਪਾ ਕੇ-ਨਹੀਂ ਕੋਈ ਟੋਪ ਦਿੱਤਾ-ਨਹੀਂ ਕੋਈ ਮੂੰਹ ਢੱਕਿਆ-ਨਹੀਂ ਬਾਹਵਾਂ ਬੱਧੀਆਂ-ਉਸੇ ਤਰਾਂ ਖੁਸ਼ੀ ਨਾਲ ਫਾਂਸੀ ਚੜ੍ਹੇ।

## ਜਿਹੜੇ ਨਾਮ ਜਪਣਗੇ

ਬਈ ਜਿਹੜੇ ਨਾਮ ਜਪਣਗੇ - ਉਹਨਾਂ ਦੀ ਰੱਖਿਆ ਹੋਵੇਗੀ, ਜਿਹੜੇ ਨਾ ਜਪਣਗੇ ਭਾਵੇਂ ਕੂਕੇ ਸਿੱਧੀਆਂ ਪੱਗਾਂ ਬੰਨ੍ਹ ਕੇ ਕਿੱਡੇ ਆਕੜੇ ਫਿਰਨ, ਉਹਨਾਂ ਦੀ ਰੱਖਿਆ ਨਹੀਂ ਹੋਣੀ ਕਿਉਂਕਿ ਜਿਹਦੇ ਕੋਲ ਟਿਕਟ ਹੈ ਉਹ ਹੀ ਅੱਗੇ ਲੰਘ ਕੇ ਗੱਡੀ ਤੇ ਚੜ੍ਹ ਸਕਦਾ ਹੈ ਸੋ ਜਿਹੜੇ ਨਾਮ ਨਾ ਜਪਣਗੇ ਉਹ ਪਛਤਾਉਣਗੇ।

## ਜਾਾਰ ਸਤਿਗੁਰੂ ਬਖਸ਼ੇ

ਸਤਿਗੁਰਾਂ ਅੱਗੇ ਅਰਦਾਸ ਕਰੋ ਕਿ ਸਾਡੇ ਉੱਤੇ ਕਿਰਪਾ ਕਰਨ। ਸਾਡੇ ਉੱਤੇ ਬਖ਼ਸ਼ਸ਼ ਹੋਵੇ, ਅਸੀਂ ਬੰਦੇ ਬਣੀਏ ਔਰ ਇਕ ਦੂਏ ਨਾਲ ਪ੍ਰੇਮ ਕਰਨ ਦੀ ਜਾਚ ਸਿੱਖੀਏ ਔਰ ਕੁਛ ਕੁਰਬਾਨੀ ਕਰੀਏ-ਆਪਣੇ ਕੋਲੋਂ। ਅਗਰ ਕਿਸੇ ਨੇ ਗਾਲ੍ਹ ਦਿੱਤੀ ਏ ਤਾਂ ਜ਼ਰਾ ਕੁ ਜਰਨ ਸ਼ਕਤੀ ਵੀ ਸਿੱਖੀਏ, ਜੇ ਉਹਦੇ ਕੋਲੋਂ ਕੁਛ ਮਾੜਾ ਹੋ ਗਿਆ ਏ ਤਾਂ ਉਹਦਾ ਮਾੜੇ 'ਚ ਬਦਲਾ ਨਾ ਦਈਏ-ਉਹਦਾ, ਉਦੂੰ ਚੰਗੇ ਹੋ ਕੇ ਬਦਲਾ ਦਈਏ। ਅੱਗੇ ਤੋਂ ਉਹ

ਕਰੇ ਹੀ ਨਾ, ਉਹ ਵੀ ਚੰਗਾ ਕੰਮ ਕਰਨ ਲੱਗ ਪਏ। ਸਾਨੂੰ ਇਹ ਜਾਚ ਸਤਿਗੁਰੂ ਬਖਸ਼ੇ।

## ਸਤਿਗੁਰੂ ਦਾ ਹੁਕਮ ਮੰਨਣ ਵਾਲਾ ਹੀ ਸੁਖੀ

ਸਤਿਗੁਰ ਸਭਨਾਂ ਦੀ ਸਾਂਝੀ ਚੀਜ਼ ਹੈ। ਜਿਹੜੇ ਨਾਮ ਜਪਣਗੇ, ਸਤਿਗੁਰੂ ਉਤੇ ਈਮਾਨ ਲਿਆਉਣਗੇ, ਜਿਹੜੇ ਸਤਿਗੁਰੂ ਦਾ ਹੁਕਮ ਮੰਨਣਗੇ ਉਹ ਸੁਖੀ ਰਹਿਣਗੇ, ਨਹੀਂ ਦੁਖ ਦੀ ਤਾਂ ਚੱਕੀ ਝੋਈ ਪਈ ਹੈ, ਰਾਤ ਦਿਨ ਚਲਦੀ ਰਹਿੰਦੀ ਹੈ।

## ਐਵੇਂ ਨ ਲੜੋ

ਕਿਸੇ ਵੀ ਜਨਮ ਵਿੱਚ ਮਨੁੱਖਾ ਦੇਹ ਤੋਂ ਬਗੈਰ ਨਾਮ ਨਹੀਂ ਜਪਿਆ ਜਾ ਸਕਦਾ, ਭਾਈ ਨਾਮ ਜਪੋ, ਅਰਦਾਸ ਕਰੋ ਸਤਿਗੁਰੂ ਅੱਗੇ ਅਰ ਪਿਆਰ ਕਰਿਆ ਕਰੋ ਇਕ ਦੂਸਰੇ ਨਾਲ। ਥੋੜੀ ਕੁ ਗੱਲ ਦੇ ਉੱਤੇ ਨਾ ਲੜੋ , ਦੂਰ ਦੂਰ ਨਾ ਜਾਉ।

## ਨਾਮ ਜਪਣ ਦਾ ਫਲ

ਸਵਾ ਪਹਿਰ ਰਾਤ ਰਹਿੰਦੀ ਨਾਲ ਜੇ ਕੋਈ ਆਦਮੀ ਕੇਸੀ ਇਸ਼ਨਾਨ ਕਰਕੇ ਨਾਮ ਜਪਦਾ ਹੈ, ਬਾਣੀ ਪੜ੍ਹਦਾ ਹੈ, ਉਸ ਨੂੰ ਸਵਾ ਮਣ ਮੋਤੀਆਂ ਦਾ ਪੁੰਨ ਹੁੰਦਾ ਹੈ।

## ਸਾਰਾ ਬਾਣੀ ਵਿਚ ਹੈ

ਗੁਰਬਾਣੀ ਏਡਾ ਸਮੁੰਦਰ ਹੈ ਪੜ੍ਹਦਿਆਂ-ਪੜ੍ਹਦਿਆਂ ਬੁੱਢੇ ਹੋ ਗਏ ਹਾਂ, ਅਜੇ ਕੋਈ ਨਾ ਕੋਈ ਨਵੀਂ ਚੀਜ਼ ਹੀ ਮਿਲਦੀ ਹੈ। ਦੋ ਤਿੰਨ ਚੀਜ਼ਾਂ- ਨਾਮ ਦਾ ਜਪਣਾ, ਸਤਿਗੁਰੂ ਨੂੰ ਮਿਲਣਾ ਤੇ ਸੰਤਾਂ ਨੂੰ ਮਿਲਣਾ, ਸੰਤਾਂ ਦੀ ਸੇਵਾ ਕਰਨੀ, ਇਹ ਸਾਰਾ ਬਾਣੀ ਵਿੱਚ ਹੈ।

## ਸਤਿਗੁਰੂ ਨੂੰ ਸਾਰੀ ਖਬਰ

ਕੋਹ ਦੇ ਤੁਰੇ ਨੂੰ ਕੋਹ ਦੀ ਖ਼ਬਰ, ਦੋ ਕੋਹਾਂ ਦਿਆਂ ਨੂੰ ਦੋ ਕੋਹਾਂ ਦੀ ਪਰ ਸਤਿਗੁਰੂ ਨੂੰ ਸਮੁੰਦਰਾਂ, ਕੰਧਾਰਾਂ ਦੀ ਸਭ ਥਾਂ ਦੀ ਖ਼ਬਰ ਹੈ।

# ਕੇਸਾਂ ਨੂੰ ਬੋ ਨਾ ਲਗੇ

ਕੇਸਾਂ 'ਚ ਗੁਰੂ ਸਾਹਿਬ ਨੇ ਅੰਮ੍ਰਿਤ ਪਾਇਆ ਔਰ ਮੂੰਹ 'ਚ ਵੀ ਪਾਇਆ, ਇੱਕੋ ਜਿਹਾ ਦਰਜਾ ਦਿੱਤਾ ਕੇਸਾਂ ਨੂੰ। ਜੇ ਤੁਸੀਂ ਮੂੰਹ ਦੇ ਨੇੜੇ ਨਹੀਂ ਕੋਈ ਗੰਦੀ ਚੀਜ਼ ਕਰਦੇ ਤਾਂ ਕੇਸਾਂ ਨੂੰ ਕਿਉਂ ਬੋ ਲਗਣ ਦਿੰਦੇ ਹੋ।

# ਸਤਿਗੁਰੂ ਸਦਾ ਹੀ ਹੈ.

ਸਤਿਗੁਰੂ ਸਦਾ ਹੀ ਹੈ, ਉਹ ਕੋਈ ਵੇਲਾ ਨਹੀਂ ਜਿੱਥੇ ਉਹ ਨਾ ਹੋਵੇਗਾ। ਜਿਹੜੇ ਉਹਦੇ ਚਰਨਾਂ ਨੂੰ ਲਗਦੇ ਹਨ, ਜਿਹੜੇ ਉਹਦੇ ਚਰਨਾਂ ਨੂੰ ਧਿਆਉਂਦੇ ਹਨ, ਸਤਿਗੁਰੂ ਉਹਨਾਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ।

# ਗੁਰੂ ਨਾਨਕ ਦਾ ਮੰਤਰ ਮੰਤਰਾਂ ਸਿਰ ਮੰਤਰ ਹੈ

ਸੱਜਣੋਂ ਪਿਆਰਿਓ! ਨਾਮ ਸਤਿਗੁਰੂ ਦਾ ਹੈ। ਉਹ ਚੀਜ਼, ਗੁਰੂ ਨਾਨਕ ਨੇ ਜਿਹਦੇ ਤੇ ਐਨੀ ਮਿਹਨਤ ਕੀਤੀ ਹੈ, ਕਿ ਇੱਕ-ਇੱਕ ਅੱਖਰ ਨੂੰ ਨੌਂ-ਨੌਂ ਜੁਗ ਅਰਾਧਿਆ, ਚਾਰ ਅੱਖਰਾਂ ਨੂੰ ਇਕੱਠੇ ਕਰਕੇ ਚਾਰ ਜੁਗ ਅਰਾਧਿਆ-ਚਾਲੀ ਜੁਗ ਮਿਹਨਤ ਕਰਕੇ ਸਤਿਗੁਰਾਂ ਲਿਆ ਕੇ- ਜਿਹੜਾ ਇੱਕ ਵੈਦ ਦਸ ਪੁੱਠਾਂ ਦਵਾਈ ਨੂੰ ਦੇ ਦਿੰਦਾ ਹੈ, ਉਹ ਕਹਿੰਦਾ ਹੈ - ਮੇਰੀ ਦਸ ਪੁੱਠਾਂ ਵਾਲੀ - ਮੇਰੀ ਸੌ ਪੁੱਠਾਂ ਵਾਲੀ ਦਵਾਈ ਹੈ-ਮੈਂ ਇੱਕ ਰੱਤੀ ਦੇ ਦਿਆਂ ਤਾਂ ਤਾਪ ਨਹੀਂ ਛਡਦੀ-ਤੇ ਜਿਹਨੇ ਚਾਲੀ ਜੁਗ ਪੁੱਠ ਦਿੱਤੀ ਹੈ।

ਪੜ੍ਹੋ ਇਤਿਹਾਸ, ਗੁਰੂ ਗੋਬਿੰਦ ਸਿੰਘ ਸਾਹਿਬ ਪੰਜਾਬ ਤੋਂ ਨੰਦੇੜ ਨੂੰ ਆ ਰਹੇ ਹਨ। ਰਸਤੇ ਵਿੱਚ ਨਰਾਇਣ ਦਾਸ ਜੀ ਸਾਧੂ ਮਿਲਦੇ ਹਨ। ਸਾਹਿਬਾਂ ਨੂੰ ਪੁੱਛਦੇ ਹਨ, "ਸੱਚੇ ਪਾਤਿਸ਼ਾਹ, ਕਿਸ ਪਾਸੇ ਦੀ ਤਿਆਰੀ ਹੈ?"

ਕਹਿੰਦੇ ਨੇ, "ਹਮ ਜਾਵਹਿਗੇ ਨਾਂਦੇੜ ਤਰਫ਼।"

"ਮਹਾਰਾਜ ਉੱਥੇ ਨਾ ਜਾਣਾ, ਓਥੇ ਲਛਮਨ ਬਾਲਾ ਇੱਕ ਸਿੱਧ ਰਹਿੰਦਾ ਹੈ, ਉਹ ਮਹਾਰਾਜ ਸਾਧੂਆਂ ਦੀ ਸੰਤਾਂ ਦੀ ਬੜੀ ਬੇਇਜ਼ਤੀ

ਕਰਦਾ ਹੈ-ਉਹ ਮੰਜਾ ਪੁੱਠਾ ਕਰ ਦਿੰਦਾ ਹੈ।" ਗੁਰੂ ਗੋਬਿੰਦ ਸਿੰਘ ਕਹਿੰਦੇ ਨੇ, "ਓ ਭੋਲਿਆ ਸਾਧਾ, ਓਏ ਸਾਨੂੰ ਗੁਰੂ ਨਾਨਕ ਦਾ ਚਾਰ ਅੱਖਰ ਦਾ ਇੱਕ ਮੰਤਰ ਦਿੱਤਾ ਹੈ, ਜਿਹੜਾ ਮੰਤਰਾਂ ਸਿਰ ਮੰਤਰ ਹੈ, ਜਿਹਦੇ ਅੱਗੇ ਸਭ ਚੀਜ਼ ਹੇਚ ਹੋ ਜਾਂਦੀ ਹੈ, ਉੱਥੇ ਕੋਈ ਚੀਜ਼ ਅੱਗੇ ਨਹੀਂ ਅੜਦੀ।" ਗੁਰੂ ਗੋਬਿੰਦ ਸਿੰਘ ਜੀ ਉਸ ਦੇ ਮੰਜੇ ਤੇ ਬੈਠਦੇ ਹਨ। ਉਹ ਆਪਣਾ ਜ਼ੋਰ ਲਾ ਕੇ ਵਿਰ ਕਹਿੰਦੈ-ਬੰਦਾ ਹੂੰ ਮੈਂ ਆਪ ਕਾ ਗੁਰੂ ਜੀ ਰੱਖ ਲੀਜੀਐ।

ਜਿਸ ਚੀਜ਼ ਦੇ ਅੱਗੇ ਕੋਈ ਜੰਤਰ, ਕੋਈ ਮੰਤਰ, ਕੋਈ ਤੰਤਰ, ਕੋਈ ਚੀਜ਼ ਨਹੀਂ ਪੁਗਦੀ-ਉਹ ਸਤਿਗੁਰਾਂ ਨੇ ਮਿਹਨਤ ਕਰਕੇ ਬਣੀ ਬਣਾਈ ਚੀਜ਼, ਸਿੱਖੋ ! ਤੁਹਾਨੂੰ ਦਿੱਤੀ ਹੈ, ਤੁਸੀਂ ਹੁਣ ਵੀ ਐਡੀ ਕਿਸਮਤ ਵਾਲੇ, ਜੇ ਇਹਦਾ ਧਿਆਨ ਨਾ ਕਰੋ ਤਾਂ ਫਿਰ ਸਾਡੇ ਜਿੱਡਾ ਬਦਕਿਸਮਤ ਕੌਣ ਹੈ?

## ਰਾਗ

ਸਤਿਗੁਰੂ ਨੇ ਸਾਨੂੰ ਰਾਗ ਅੰਮ੍ਰਿਤ ਦਿਤਾ ਹੈ-ਲਿਆ ਕੇ।

ਹਰ ਸਿੱਖ ਦਾ ਫਰਜ਼ ਹੈ ਕਿ ਇਸ ਰਾਗ ਨੂੰ ਮਰਨ ਨਾ ਦਿਤਾ ਜਾਵੇ। ਜੇ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ।

## ਰਾਗ ਦਾ ਅਰਥ ਹੈ ਪਿਆਰ

ਸਾਡੇ ਸਤਿਗੁਰੂ—'ਕਲਿਜੁਗ ਬਾਬੇ ਤਾਰਿਆ'—ਬਾਬੇ ਨੇ ਕਲਿਜੁਗ ਨੂੰ ਤਾਰਿਆ ਪਰ ਕੀ ਕੀਤਾ, ਲਿਖਿਆ ਕੀ—

***ਸਿਰੀ ਰਾਗੁ ਮਹਲਾ।।੧।।***
***ਮੋਤੀ ਤ ਮੰਦਰ ਊਸਰਹਿ।।***

—ਪਹਿਲਾਂ ਸ੍ਰੀ ਰਾਗ। ਸਾਹਿਬ ਰਾਗ ਲੈ ਕੇ ਆਏ। ਰਾਗ ਸ਼ਬਦ ਦਾ ਅਰਥ ਹੈ—ਪਿਆਰ। ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀਂ ਕਹਿੰਦੇ ਹਾਂ ਰਾਗ ਦਵੈਸ਼ ਨਹੀਂ ਕਰਨੀ—ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀ ਕਰਨੀ। ਰਾਗ ਨਾਉਂ ਹੈ ਪਿਆਰ ਦਾ। ਸਤਿਗੁਰੂ ਜੀ ਕਹਿੰਦੇ ਹਨ।

***ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।***

*<u>ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ</u>। ਮ : ੫।*

ਸ਼ਬਦ ਤੋਂ ਬਗੈਰ, ਰਾਗ ਤੋਂ ਬਗੈਰ, ਹੁਕਮ ਦਾ ਪਤਾ ਨਹੀਂ ਲਗਦਾ, ਕਿਉਂਕਿ ਰਾਗ ਦੇ ਵਿੱਚ ਇੱਕ ਖਿੱਚ ਹੈ। ਜਦੋਂ ਗੁਰੂ ਬਾਬਾ ਗਾਉਂਦਾ ਸੀ ਬੈਠ ਕੇ ਬਾਹਰ ਜੰਗਲਾਂ ਵਿੱਚ, ਜਾਨਵਰ ਕਿਉਂ ਕੋਲ ਆ ਬੈਠਦੇ ਸੀ? ਰਾਗ 'ਚ ਹੈ ਤੇ ਉਹਦੀ ਕ੍ਰਿਪਾ, ਪਰ ਗੁਰੂ ਨਾਨਕ ਦੇ ਮੂੰਹੋਂ ਰਾਗ....। ਰਾਗ ਇੱਕ ਐਸੀ ਚੀਜ਼ ਹੈ, ਜਿਹਦੇ ਤੇ ਸੱਪ ਮੇਲਦਾ ਹੈ। ਇਹ ਹੁਣ ਜਿਹੜੇ ਅੱਜ ਕੱਲ੍ਹ ਦੇ ਸਾਇੰਸਦਾਨ ਹਨ—ਸਾਇੰਸ ਵਾਲਿਆਂ ਨੇ ਇਹ ਗੱਲ ਮੰਨ ਲਈ ਹੈ, ਕਿ ਗਊਆਂ 'ਚ ਬੰਸਰੀ ਕਿਉਂ ਕ੍ਰਿਸ਼ਨ ਮਹਾਰਾਜ ਵਜਾਉਂਦੇ ਸੀ? ਗਊਆਂ ਦੁੱਧ ਬਹੁਤਾ ਦਿੰਦੀਆ ਹਨ ਜੇ ਗਊਆਂ 'ਚ ਬੰਸਰੀ ਵਜਾਈਏ, ਜਾਂ ਰਾਗ ਗਾਈਏ। ਹੁਣ ਵੀ ਜਿਸ ਕਿਸੇ ਦੀ ਮਰਜ਼ੀ ਹੋਵੇ ਉਹ ਅਜ਼ਮਾ ਕੇ ਦੇਖ ਸਕਦਾ ਹੈ। ਪਹਿਲਾਂ ਦੁੱਧ ਤੋਲ ਲਏ ਫਿਰ ਉਹਨਾਂ ਵਿੱਚ ਕੋਈ ਰਾਗ, ਕੋਈ ਵਾਜਾ ਵਜਾਏ ਜਾਂ ਬੰਸਰੀ ਵਜਾਏ, ਗਊਆਂ ਚੋਣ ਤੋਂ ਪਹਿਲਾਂ—ਅਗਰ ਇਹ ਰੋਜ਼ ਕਰਦਾ ਰਹੇ, ਦੁੱਧ ਵੱਧ ਜਾਂਦਾ ਹੈ। ਜਾਨਵਰਾਂ 'ਤੇ ਇਹਦਾ ਅਸਰ ਹੈ। ਸਤਿਗੁਰੂ ਨੇ ਇਸ ਰਾਗ ਨੂੰ ਗੰਦੇ ਚਿੱਕੜ ਵਿੱਚੋਂ ਕੱਢ ਕੇ, ਲਿਆ ਕੇ ਸਾਨੂੰ ਦਿੱਤਾ ਹੈ, ਕਿਉਂਕਿ ਲੋਕ ਗਾਉਂਦੇ ਹਨ—ਗੰਦੇ ਗੀਤ, ਔਰਤ ਮਰਦ ਦਾ ਗਾਉਣਾ। ਸਤਿਗੁਰੂ ਨੇ ਅਕਾਲ ਪੁਰਖ ਦਾ ਤੇ ਸਿੱਖ ਦਾ ਮੇਲ ਕਰਨ ਵਾਸਤੇ ਇਹ ਰਾਗ ਲਿਆਂਦਾ।

## "ਨਾਮ"

ਜਿੱਥੇ ਨਾਮ ਹੈ, ਉੱਥੇ ਕਿਸ ਚੀਜ਼ ਦਾ ਘਾਟਾ ਹੈ। ਕੋਈ ਗੁਰਦੁਆਰਾ, ਕੋਈ ਡੇਰਾ, ਹੁਣ ਦੇਖੋ ਨਨਕਾਣੇ ਸਾਹਿਬ ਦਾ ਗੁਰਦੁਆਰਾ ਜਿੱਥੇ ਸੱਚੇ ਪਾਤਿਸ਼ਾਹ ਗੁਰੂ ਨਾਨਕ ਦੇਵ ਨੇ ਪਰਕਾਸ਼ ਕੀਤਾ। ਪੀਲੂ ਖਾ-ਖਾਕੇ, ਜਿਹੜੇ ਉਥੇ ਸਾਧੂ ਬਹਿੰਦੇ ਉਹ ਭਿਖਿਆ ਮੰਗ-ਮੰਗ ਕੇ ਲਿਆ ਕੇ ਉਹਨਾਂ ਨੇ ਕਿੰਨਾ ਕੰਮ ਕੀਤਾ। ਪਾਣੀ ਤਾਂ ਥੋੜੇ ਚਿਰ ਤੋਂ ਆਇਆ ਹੈ ਨਹਿਰਾਂ ਵਿੱਚ ਮੇਰੇ ਦੇਖਦਿਆਂ-ਦੇਖਦਿਆਂ, ਮੰਡੀ, ਸੱਭ ਕੁੱਛ ਬਣਿਆ ਹੈ, ਮੈਂ ਜਾਕੇ ਦਰਸ਼ਨ ਪਹਿਲੇ ਕੀਤਾ ਹੈ। ਉਨ੍ਹਾਂ ਲੋਕਾਂ ਦੀ ਭਜਨ ਬਾਣੀ ਦਾ ਇਹ ਪ੍ਰਤਾਪ ਸੀ ਕਿ ਉੱਥੇ ਇੰਨਾ ਕੁੱਛ ਹੋ ਗਿਆ। ਜਿੱਥੇ ਨਾਮ ਜਪਣ

ਵਾਲੇ ਮਹਾਂਪੁਰਖ ਸਾਧੂ , ਕੋਈ ਮਹਾਤਮਾ ਬੈਠਦਾ ਹੈ। ਉੱਥੇ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ।

## ਜਿਹੜਾ ਨਾਮ ਜਪੇਗਾ ਉਹ ਬਚੇਗਾ

ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ। ਹੋਊ ਤੇ ਆਟਾ ਸਣੇ ਰਾਜਾ ਪਰਜਾ ਨਹੀਂ ਦਲੀਆ ਜ਼ਰੂਰ ਹੋ ਜਾਊ। ਬਚੇਗਾ ਕੌਣ? ਬਚੇਗਾ ਉਹ, ਜਿਹੜਾ ਨਾਮ ਜਪੇਗਾ, ਜਿਸ ਤਰ੍ਹਾਂ ਕਿੱਲੀ ਦੇ ਕੋਲ ਚੱਕੀ ਵਿੱਚ ਦਾਣੇ ਬਚ ਜਾਂਦੇ ਨੇ। ਕਿਸੇ ਦੇ ਪਿਉ ਦੀ ਨਹੀਂ, ਜਿਸਦੀ ਮਰਜ਼ੀ ਹੈ-ਜੇ ਕੂਕਾ ਨਹੀਂ ਜਪੇਗਾ, ਇਹ ਵੀ ਨਹੀਂ ਬਚੇਗਾ-ਜਿਹੜਾ ਜਪੇਗਾ ਉਹੋ ਬਚੇਗਾ। ਕੋਈ ਹਿੰਦੂ ਹੈ, ਕੋਈ ਸਿੱਖ ਹੈ, ਸਮਾਜੀ ਹੈ, ਸਨਾਤਨੀ ਹੈ, ਅਕਾਲੀ ਹੈ, ਕੋਈ ਹੈ, ਜਿਹੜਾ ਗੁਰੂ ਦਾ ਨਾਮ ਜਪੇਗਾ-ਉਹ ਬਚੇਗਾ। ਉਥੇ ਲਿਹਾਜ਼ ਕਿਸੇ ਦਾ ਨਹੀਂ। ਉਥੇ ਕਿਸੇ ਦੀ ਜਾਤ ਨਹੀਂ, ਕਿਸੇ ਦਾ ਮਜ਼ਹਬ ਨਹੀਂ, ਕੁਝ ਨਹੀਂ। ਉਹ ਸਾਰਿਆਂ ਦਾ ਇਕੋ ਹੀ ਮਾਲਕ ਹੈ।

## ਅਦਬ ਸਤਿਗੁਰੂ ਦਾ ਹੈ

ਸਾਧ ਸੰਗਤ 'ਚ ਐਵੇਂ ਨਹੀਂ ਇਹ ਰਿਵਾਜ, ਕਿ ਕੜਾਹ ਪ੍ਰਸਾਦ ਆਏ ਤੋਂ ਖੜੇ ਹੋਣਾ। ਸਤਿਗੁਰੂ ਦੇ ਭੋਗ ਲੱਗਣ ਵਾਲੀ ਚੀਜ਼ ਹੈ। ਅਦਬ ਸਤਿਗੁਰੂ ਦਾ ਹੈ। ਜਿੱਥੇ ਉਹਦਾ ਨਾਮ ਆਉਂਦਾ ਹੈ, ਉਸ ਚੀਜ਼ (ਕੜਾਹ ਪ੍ਰਸ਼ਾਦ) ਦਾ ਅਦਬ ਹੈ। ਲੇਕਿਨ ਇਸ ਚੀਜ਼ ਵਾਸਤੇ, ਅਕਾਲ ਪੁਰਖ ਨੂੰ ਭੋਗ ਲਵਾਉਣ ਵਾਸਤੇ ਲਿਆਈਦਾ ਹੈ। ਉਸ ਦਾ ਅਦਬ ਕਰਨ ਵਾਸਤੇ ਖੜੇ ਹੋਣੈ।

## ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ

ਜਿੰਨਾਂ-ਜਿੰਨਾਂ ਕਿਸੇ ਦਾ ਕਿਸੇ ਨਾਲ ਤੁਅੱਲਕ ਹੈ, ਓਨਾ-ਉਤਨਾ ਹੀ ਉਹ ਕੁਛ ਕਰਦਾ ਹੈ। ਇੱਕ ਘਰ ਵਿੱਚ ਬੱਚਾ ਹੈ-ਉਹਨੂੰ ਆਪਣੇ ਦੁੱਖ ਦਾ ਪਤਾ ਹੈ। ਜਿਹੜਾ ਉਸ ਤੋਂ ਵੱਡਾ ਲੜਕਾ ਹੈ, ਉਹ ਕਦੇ ਆਪਣੇ ਛੋਟੇ ਭਰਾ ਦਾ ਖਿਆਲ ਕਰ ਲਏਗਾ। ਜੇ ਵਿਆਹਿਆ ਹੈ ਕੋਈ ਤੇ ਆਪਣੀ

ਔਰਤ ਵਲ ਝਾਕ ਲਏਗਾ। ਪਰ, ਜੇ ਕੋਈ ਪੁਰਸ਼ ਵੱਡਾ ਹੈ ਜਿਹੜਾ ਸਾਰੇ ਟੱਬਰ ਦਾ ਮਾਲਕ ਹੈ, ਉੱਥੇ ਕੋਈ ਵੀ ਦੁਖੀ ਹੋਵੇਗਾ, ਉਹਨੂੰ ਸਾਰਿਆ ਦਾ ਦੁੱਖ ਜਾਪਦਾ ਹੈ, ਇਸ ਕਰਕੇ ਧਰਤੀ ਦੇ ਸਭ ਪਾਪ ਉਤਾਰਨਾ, ਧਰਤੀ ਦੇ ਸਾਰੇ ਭਾਰ ਦੂਰ ਕਰਨਾ, ਸਤਿਗੁਰੂ ਦਾ ਹੀ ਕੰਮ ਹੈ।

## ਲਾਲ ਸਚ ਕੋ ਮੂਰਖ ਤਿਆਗੇ

ਸੱਚ ਨੂੰ ਔਰ ਲਾਲ ਨੂੰ, ਤਿਆਗਦਾ ਕੌਣ ਹੈ-ਮੂਰਖ। ਬਈ, ਹੁਣ ਫਿਰ ਇਉਂ ਗੱਲ ਹੈ, ਆਪਾਂ ਸਾਰੇ ਹੀ ਇਥੇ ਬੈਠੇ ਹਾਂ, ਆਪਣੇ ਆਪਣੇ ਅੰਦਰ ਝਾਤੀਆਂ ਮਾਰ ਲਉ ਕਿ ਸਿਆਣੇ ਹਾਂ ਜਾਂ ਮੂਰਖ ਹਾਂ, ਸੱਚ ਬੋਲਦੇ ਹਾਂ ਜਾਂ ਝੂਠ ਬੋਲਦੇ ਹਾਂ, ਜੇ ਬਲੈਕ ਕਰਦੇ ਹਾਂ ਤਾਂ ਇਹ ਸੱਚ ਨਹੀਂ, ਚਾਹੇ ਕਿਸੇ ਤਰਾਂ ਕੋਈ ਲੈਂਦਾ, ਕੋਈ ਦੇਂਦਾ ਹੈ। ਫਿਰ ਅਸੀਂ ਹੁਣ ਕੌਣ ਹੋਏ? ਜੇਹੜੇ ਲਾਲ ਸੱਚ ਨੂੰ-ਮੂਰਖ ਤਿਆਗਦੇ ਨੇ।

## ਗੁਰਬਾਣੀ ਸਮੁੰਦਰ ਹੈ

ਗੁਰਬਾਣੀ ਏਡਾ ਸਮੁੰਦਰ ਹੈ ਪੜ੍ਹਦਿਆਂ-ਪੜ੍ਹਦਿਆਂ ਬੁੱਢੇ ਹੋ ਗਏ ਹਾਂ, ਅਜੇ ਕੋਈ ਨਾ ਕੋਈ ਨਵੀਂ ਚੀਜ਼ ਹੀ ਮਿਲਦੀ ਹੈ। ਕੋਈ ਇਹੋ ਜਿਹੀ ਚੀਜ਼ ਨਹੀਂ (ਜੋ) ਕੋਈ ਇਕ ਥਾਉਂ ਦੇਖੀਏ। ਪਰ ਦੋ ਤਿੰਨ ਚੀਜ਼ਾਂ-ਨਾਮ ਦਾ ਜਪਣਾ, ਸਤਿਗੁਰੂ ਨੂੰ ਮਿਲਣਾ ਤੇ ਸੰਤਾਂ ਨੂੰ ਮਿਲਣਾ-ਸੰਤਾਂ ਦੀ ਸੇਵਾ ਕਰਨੀ, ਏਦੂੰ ਬਗੈਰ ਹੋਰ ਕੋਈ ਚੀਜ਼ ਨਹੀਂ ਉੱਥੇ ਦੱਸੀ।

## ਜੇ ਅਸੀਂ ਸਾਰੇ ਰਲ ਜਾਈਏ

ਜੇ ਸਾਨੂੰ ਆਪਣਾ ਨਾਮਧਾਰੀ ਪੁਣਾ ਪਿਆਰਾ ਹੈ ਤਾਂ ਅਕਾਲੀਆਂ ਨੂੰ ਆਪਣਾ ਧਰਮ ਪਿਆਰਾ ਹੈ। ਸਾਨੂੰ ਕਦੀ ਉਨਾਂ ਤੇ ਉਂਗਲ ਨਹੀਂ ਕਰਨੀ ਚਾਹੀਦੀ ਕਿ ਇਹ ਇਉਂ ਕਿਉਂ ਕਰਦੇ ਨੇ ? ਜੇ ਅਸੀਂ ਇਉਂ ਕਿਉਂ ਕਰਦੇ ਕਹਿਣਾ ਛੱਡ ਦੇਦੀਏ ਅਸੀਂ ਸਾਰੇ ਰਲ ਜਾਂਦੇ ਹਾਂ। ਜੇ ਹਿੰਦੂਆਂ ਦੇ ਠਾਕੁਰ ਦੁਆਰੇ ਚਲੇ ਜਾਈਏ ਉਥੇ ਅਸੀਂ ਕੀਰਤਨ ਕਰ ਲਈਏ ਜੇ ਹਿੰਦੂ ਸਾਡੇ ਕੋਲ ਆਉਣ ਆ ਕੇ ਆਰਤੀ ਕਰਕੇ ਜੈ ਰਾਮ ਜੈ ਸ੍ਰੀ ਕ੍ਰਿਸ਼ਨ ਕਹਿ ਲੈਣ ਸਾਨੂੰ ਚੰਗਾ ਲਗਣਾ ਚਾਹੀਦਾ ਹੈ।

## ਗੁਰੂ ਰਿਸ਼ਤਿਆਂ ਤੋਂ ਉੱਚੀ ਚੀਜ਼ ਹੈ

ਗੁਰੂ ਰਿਸ਼ਤਿਆਂ ਤੋਂ ਉੱਚੀ ਚੀਜ਼ ਹੈ, ਉਹ ਇਹਨਾਂ ਸਭਨਾਂ ਗੱਲਾਂ ਤੋਂ ਵਖਰੀ ਚੀਜ਼ ਹੈ, ਜਿਹਨਾਂ ਨੇ ਤੇ ਸਮਝ ਲਿਆ ਸਤਿਗੁਰੂ, ਉਹਨਾਂ ਨੂੰ ਤੇ ਮਿਲ ਗਿਆ ਸਭ ਕੁਝ, ਜਿਹੜੇ ਰਿਸ਼ਤੇਦਾਰੀ 'ਚ ਅੜੇ ਰਹੇ, ਉਹਨਾਂ ਦਾ ਕੁਝ ਨਹੀਂ ਬਣਦਾ।

## ਗੁਰੂ ਦੇ ਸਿੰਘ

ਜਿਹੜੇ ਗੁਰੂ ਦੇ ਸਿੰਘ ਹਨ—ਉਹ ਝੂਠ ਨਹੀਂ ਬੋਲਦੇ, ਉਹ ਬੁਰਾ ਨਹੀਂ ਕਿਸੇ ਦਾ ਕਰਦੇ, ਕਿਸੇ ਦੀ ਚੀਜ਼ ਨਹੀਂ ਛੇੜਦੇ, ਸ਼ਰਾਬ ਨਹੀਂ ਪੀਂਦੇ, ਮਾਸ ਨਹੀਂ ਖਾਂਦੇ, ਧੱਕਾ ਨਹੀਂ ਕਰਦੇ, ਕਿਸੇ ਦਾ ਗਲ ਨਹੀਂ ਘੁੱਟਦੇ।

## ਸੱਚ ਤੇ ਸੁੱਚ

ਅੰਦਰੋਂ ਵੀ ਸੁੱਚੇ ਹੋਵੋ ਬਾਹਰੋਂ ਵੀ ਸੁੱਚੇ ਹੋਵੋ। ਜੇ ਤੁਸੀਂ ਅੰਦਰੋਂ ਕਿਸੇ ਨੂੰ ਦੁਖੀ ਦੇਖਦੇ ਹੋ ਈਰਖਾ ਕਰਦੇ ਹੋ, ਤੁਹਾਡਾ ਅੰਦਰ ਦੁਖੀ ਹੋ ਜਾਂਦਾ ਹੈ ਤਾਂ ਵੀ ਤੁਸੀਂ ਜੂਠੇ ਹੋ ਜਾਂਦੇ ਹੋ, ਧਿਆਨ ਦਿਉ।

## ਸਿੱਖ

ਧੰਨ ਸਤਿਗੁਰੂ ! ਧੰਨ ਸਤਿਗੁਰੂ ਦੇ ਸਿੱਖ ! ਜਿਹੜੇ ਸਭ ਬਚਨ ਮੰਨਦੇ ਹਨ ਕਿਉਂਕਿ ਗੁਰੂ ਨੇ ਜੋ ਹੁਕਮ ਦਿੱਤਾ ਹੈ, ਸਿੱਖ ਨੇ ਮੰਨਿਆ ਤਾਂ ਗੁਰਮੁਖ ਜੇ ਗੁਰੂ ਦਾ ਹੁਕਮ ਨਹੀਂ ਮੰਨਿਆ, ਮਨ ਦੇ ਆਖੇ ਲੱਗਿਆ ਤਾਂ ਮਨਮੁੱਖ।

## ਸਾਰਾ ਕਲਜੁਗ ਭੋਗਸੀ

ਭਾਈ ਸਜਣੋ, ਸਾਧ ਸੰਗਤ ਵਿੱਚ ਆਕੇ ਨਾਮ ਪੁੱਛੋ, ਜਿਨ੍ਹਾਂ ਨਹੀਂ ਪੁੱਛਿਆ। ਜਿਨ੍ਹਾਂ ਪੁੱਛਿਐ ਜਪੋ-ਸਤਿਗੁਰੂ ਦਾ ਮੱਤ ਧਾਰਨ ਕਰਕੇ। ਗੁਰੂ ਨਾਨਕ ਦੇਵ ਜੀ ਨੇ ਕਲਜੁਗ ਦਾ ਠੇਕਾ ਲਿਆ ਹੈ: *ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ।।*

## ਜਿਹੜੇ ਹੁਕਮ ਵਿਚ ਚਲਦੇ ਨੇ

ਜਿਹੜੇ ਗੁਰੂ ਦੇ ਹੁਕਮ ਵਿਚ ਚਲਦੇ ਹਨ ਉਹ ਸੁਖ ਲੈਂਦੇ ਹਨ, ਕਿਉਂ ਜੁ ਉਹਨਾਂ ਦਾ ਆਪਣਾ ਰਹਿੰਦਾ ਹੀ ਕੁਛ ਨਹੀਂ, ਜੋ ਹੁਕਮ ਹੋਇਆ-ਕੀਤਾ, ਤੇ ਜੇ ਆਪਣਾ ਹੋਵੇ ਤੇ ਫੇਰ ਆਖੀਦਾ ਹੈ, ਆਹ ਗੱਲ ਜਿਹੜੀ ਇਉਂ ਚਾਹੀਦੀ ਹੈ।

## ਪਾੜੋ ਤੇ ਰਾਜ ਕਰੋ

ਮਲੇਰਕੋਟਲੇ ਇਹਨਾਂ (ਸਿੰਘਾਂ) ਨੂੰ-ਬਗੈਰ ਬੰਨ੍ਹਣ ਤੋਂ-ਤੋਪਾਂ ਦੇ ਅੱਗੇ ਖੜ੍ਹੇ ਕਰ ਕਰ ਕੇ ਸੱਤ-ਸੱਤ ਸਰੀਰ ਉਡਾਏ। ਔਰ, ਤੋਪਾਂ ਕੀਹਦੀਆਂ ਸਨ-ਨਾਭਾ, ਪਟਿਆਲਾ ਤੇ ਸੰਗਰੂਰ ਦੀਆਂ-ਸਿੱਖਾਂ ਮਹਾਰਾਜਿਆਂ ਦੀਆਂ-ਸਿੱਖਾਂ ਨੂੰ ਉਡਾਉਣ ਵਾਸਤੇ ਸਿੱਖ। ਕਿਉਂਕਿ ਅੰਗਰੇਜ਼ ਨੇ ਇਹੋ ਚੀਜ਼ ਸਿੱਖੀ ਸੀ-ਜਿਸ ਤਰ੍ਹਾਂ ਉਹ ਸੰਸਕ੍ਰਿਤ ਦਾ ਇਕ ਲਫਜ਼ ਹੈ 'ਉਸਟ ਲੁਸਟਿਕਾ', ਕਿ ਊਠ ਦੇ ਪਲਾਣੇ ਵਿਚੋਂ ਡੰਡਾ ਕੱਢ ਕੇ ਊਠ ਨੂੰ ਮਾਰਨਾ-ਉਹਨਾਂ ਇਹੋ ਕੁਝ ਸਿੱਖਿਆ ਸੀ, ਜੇ ਹਿੰਦੂ ਤਕੜੇ ਹੋਏ ਤਾਂ ਮੁਸਲਮਾਨ ਚੁੱਕ ਦਿੱਤੇ, ਜੇ ਮੁਸਲਮਾਨ ਤਕੜੇ ਹੋਏ, ਸਿੱਖ ਚੁੱਕ ਦਿੱਤੇ; ਜੇ ਸਿੱਖ ਤਕੜੇ ਹੋਏ ਤਾਂ ਹਿੰਦੂ ਚੁੱਕ ਦਿੱਤੇ, ਬਈ ਹਿੰਦੁਸਤਾਨੀ ਆਪਸ ਵਿਚ ਫਟੇ ਰਹਿਣ, ਸਾਡਾ ਕੰਮ ਚਲਦਾ ਰਵੇ- ਪਾੜੋ ਤੇ ਰਾਜ ਕਰੋ।

## ਸੱਚ ਤੇ ਸੁੱਚ

ਅੰਦਰੋਂ ਵੀ ਸੁੱਚੇ ਹੋਵੋ ਤੇ ਬਾਹਰੋਂ ਵੀ ਸੁੱਚੇ ਹੋਵੋ। ਜੇ ਤੁਸੀਂ ਕਿਸੇ ਨੂੰ ਦੁਖੀ ਕਰਦੇ ਹੋ ਈਰਖਾ ਕਰਦੇ ਹੋ, ਤਾਂ ਤੁਹਾਡਾ ਵੀ ਅੰਦਰ ਦੁਖੀ ਹੋ ਜਾਂਦਾ ਹੈ ਅਤੇ ਤੁਸੀਂ ਜੂਠੇ ਹੋ ਜਾਂਦੇ ਹੋ, ਧਿਆਨ ਦਿਉ।

## ਸਣੇ ਕੇਸੀ ਇਸ਼ਨਾਨ

ਕਮ-ਸੇ-ਕਮ ਅੱਠੀਂ ਪਹਿਰੀਂ ਸਣੇ ਕੇਸੀ ਇਸ਼ਨਾਨ ਜ਼ਰੂਰ ਕਰਿਆ ਕਰੋ। ਸਤਿਗੁਰੂ ਬਾਲਕ ਸਿੰਘ ਜੀ ਨੇ ਹੁਕਮ ਦਿੱਤਾ ਹੈ ਕਿ ਜਿਹੜੇ ਆਦਮੀ ਆਸਾ ਦੀ ਵਾਰ ਸਣੇ ਕੇਸੀ ਇਸ਼ਨਾਨ ਕਰੇ ਬਿਨਾਂ ਕਰਦੇ, ਪੜ੍ਹਦੇ ਜਾਂ ਸੁਣਦੇ ਹਨ, ਉਹਨਾਂ ਨੂੰ ਫਲ ਦੇ ਥਾਂ ਪਾਪ ਲਗਦਾ ਹੈ।

# ਮੇਰੀ ਹੁਣ ਤੇ ਛਾਤੀ ਮੇਚ ਹੈ

ਭਾਈ ਵਰਿਆਮ ਸਿੰਘ ਜੀ-ਮਰ੍ਹਾਜ ਦੇ, ਜਿਹੜੇ ਮਹਾਰਾਜੇ ਦੇ ਖਾਨਦਾਨ ਪਟਿਆਲੇ ਦੇ ਸਨ। ਉਹਨਾਂ ਨੂੰ ਕਿਸੇ ਤਰ੍ਹਾਂ ਬਚਾਉਣ ਲਗੇ। ਵਰਿਆਮ ਸਿੰਘ ਦਾ ਕੱਦ ਮਧਰਾ ਸੀ। ਉਹਨਾਂ ਨੂੰ ਕਿਹਾ ਗਿਆ, 'ਤੇਰੀ ਤੋਪ ਦੇ ਸਾਹਮਣੇ ਛਾਤੀ ਮੇਚ ਨਹੀਂ ਆਉਂਦੀ, ਤੂੰ ਲਾਂਭੇ ਹੋ ਜਾ।' ਵਰਿਆਮ ਸਿੰਘ ਵਾਹਣ ਵਿਚ ਗਿਆ, ਢੇਮਾਂ ਫੜੀਆਂ, ਚੁੱਕ ਕੇ ਲਿਆ ਕੇ ਉੱਤੇ ਖਲੋ ਕੇ ਕਹਿੰਦੈ, "ਮੇਰੀ ਹੁਣ ਤੇ ਛਾਤੀ ਮੇਚ ਹੈ !"



# ਅਮਰ ਸੁਨਹਿਰੀ ਮੁਨਾਰੇ

੧

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰੋਸਾਏ ਸਿੱਖ

## ਸੰਤ ਜਗਤ ਸਿੰਘ 'ਚਾਵਲਾ' ਲੰਪਾਙ ਥਾਈਲੈਂਡ ਵਾਲੇ।

ਸੰਤ ਜਗਤ ਸਿੰਘ ਚਾਵਲਾ ਲੰਪਾਙ ਵਾਲੇ ਥਾਈਲੈਂਡ ਨਿਵਾਸੀਆਂ ਦੇ ਇਕ ਉੱਘੇ ਅਤੇ ਮੰਨੇ ਪ੍ਰਮੰਨੇ ਸੰਤ ਹੋਏ ਹਨ। ਆਪ ਦੀ ਅਦੁਤੀ ਲੋਕ ਸੇਵਾ ਅਤੇ ਸਾਧ ਸੰਗਤ ਦੀ ਸੇਵਾ ਦੇ ਕਾਰਨ ਆਪ ਦਾ ਨਾਮ ਸਾਰੇ ਥਾਈਲੈਂਡ ਵਿਚ ਸਦਾ ਅੰਮਰ ਰਹੇਗਾ।

ਆਪ ਦਾ ਜਨਮ, ਜੂਨ ਸੰਨ ੧੯੧੨ ਨੂੰ ਮੰਗਲਵਾਰ ਵਾਲੇ ਦਿਨ ਪਿਤਾ ਅਰੂੜ ਸਿੰਘ ਅਤੇ ਮਾਤਾ ਹਾਕਮਦੇਈ ਦੇ ਘਰ ਗੁਜਰਾਂਵਾਲਾ ਨੇੜੇ ਪਿੰਡ ਕੋਲੋਤਾਰਨ ਵਿਚ ਹੋਇਆ। ਆਪ ਜੀ ਤਿੰਨ ਭਰਾ ਸਨ, ਸਰਦਾਰ ਦਿਆਲ ਸਿੰਘ ਜੀ ਵਡੇ ਅਤੇ ਸੰਤ ਦਿਵਾਨ ਸਿੰਘ ਜੀ ਸੂਬਾ ਚੰਗਮਈ ਵਾਲੇ ਛੋਟੇ ਸਨ। ਆਪ ੧੩ ਸਾਲ ਦੀ ਉਮਰ ਦੇ ਸਨ, ਜਦੋਂ ਰੰਗੂਨ ਤੋਂ ਸਮੁੰਦਰੀ ਜਹਾਜ ਰਾਂਹੀ ਥਾਈਲੈਂਡ ਵਿਚ ਆਏ। ੬੦ ਰੁਪੈ ਨਾਲ ਥਾਈਲੈਂਡ ਪਹੁੰਚੇ। ਸੰਤ ਪ੍ਰਤਾਪ ਸਿੰਘ ਮਸਤਾਨਾ ਜੀ ਦੀ ਕਿਰਪਾ ਦੁਆਰਾ ਆਪ ਨਾਮਧਾਰੀ ਸਿੱਖ ਸਜਣ ਤੋਂ ਬਾਅਦ ਆਪ ਜੀ ਦੀ ਸ਼ਾਦੀ ਬੀਬੀ ਗੁਰਚਰਨ ਕੌਰ ਸਪੁਤਰੀ ਸੰਤ ਅਮਰ ਸਿੰਘ ਗੁਲਾਟੀ ਚੰਗਮਈ ਵਾਲਿਆਂ ਨਾਲ ਹੋਈ। ਗ੍ਰਿਸਤ ਜੀਵਨ ਦੇ ਨਾਲ ਨਾਲ ਆਪ ਨੇ ਅਧਿਆਤਮਿਕ ਜੀਵਨੀ ਵੀ ਬੜੀ ਉਚੇ ਅਤੇ ਸੁਚੇ ਢੰਗ ਨਾਲ ਨਿਭਾਈ ਹੈ। ਜਿਸ ਵਿਚ ਆਪ ਜੀ ਦੀ ਧਰਮ– ਪਤਨੀ ਨੇ ਵੀ ਵੱਧ ਚੜ੍ਹਕੇ ਹੱਥ ਵਟਾਇਆ। ਦੋਨੋਂ ਪਹੀਏ ਬਰਾਬਰ ਦੇ ਹੋਣ ਕਾਰਨ ਆਪ ਨੇ ਆਪਣੀ

ਜੀਵਨੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਅਪਾਰ ਕਿਰਪਾ ਪ੍ਰਾਪਤ ਕੀਤੀ।

ਸੰਤ ਜਗਤ ਸਿੰਘ ਜੀ ਇਕ ਉਚੇ-ਸੁਚੇ ਪਵਿਤ੍ਰ ਆਚਰਨ ਦੇ ਮਾਲਕ ਪੂਰਨ ਗੁਰਸਿੱਖ ਸਨ।

ਆਪ ਨੇ ਸਿੱਖੀ ਨੂੰ ਸਮਝਿਆ ਵੀ ਤੇ ਉਸ ਨੂੰ ਰਜ-ਰਜ ਕੇ ਅਪਣਾਇਆ ਵੀ। ਆਪ ਜੀ ਦੀ ਵਿਸ਼ੇਸ਼ ਸਿਖਿਆ "ਕਸਰ ਖਾ ਲਵੋ ਪਰ ਕਿਸੇ ਨੂੰ ਕਸਰ ਲਾਵੋ ਨਾ।" ਬੇ- ਇਨਸਾਫੀ ਕਰਨੀ ਮਹਾਂ ਪਾਪ ਹੈ। ਅਤੇ ਖਿਮਾਂ ਵਿਚ ਉਹ ਪ੍ਰਮਾਤਮਾਂ ਆਪ ਨਿਵਾਸ ਰਖਦਾ ਹੈ।

ਉਹਨਾਂ ਦੀ ਜਿੰਦਗੀ ਵਿਚ ਐਸੇ ਕੌਤਕ ਵੇਖੇ ਗਏ ਹਨ ਜਿਨਾਂ ਰਾਹੀਂ ਪੂਰਨ ਵਿਸ਼ਵਾਸ ਹੋ ਜਾਂਦਾ ਹੈ ਕਿ ਉਹਨਾਂ ਦਾ ਗੁਰੂ ਘਰ ਨਾਲ ਬਹੁਤ ਪਿਆਰ-ਵਿਸ਼ਵਾਸ ਅਤੇ ਸਿਦਕ ਸੀ, ਤੇ ਇਸ ਅਗੰਮੇ ਗੁਣਾਂ ਕਾਰਨ ਉਹਨਾਂ ਨੇ ਗੁਰਾਂ ਵਲੋਂ ਬੇਅੰਤ ਖੁਸ਼ੀਆਂ ਦੀ ਪ੍ਰਾਪਤੀ ਕੀਤੀ। ਅਧਿਆਤਮਿਕ ਖੁਸ਼ੀਆਂ ਦੇ ਨਾਲ ਨਾਲ ਮਾਇਕ ਖੁਸ਼ੀਆਂ ਵੀ ਪਾਈਆਂ। ਰੰਕ ਤੋਂ ਲੰਪਾਂਙ ਦੇ ਰਾਜਾ ਬਣੇ। ਆਪ ਜੀ ਦੇ ਜੀਵਨ ਵਿਚ ਕਈ ਐਸੇ ਵਾਕਿਆਤ ਹੋਏ ਜਿਨਾਂ ਨੂੰ ਅਸੀਂ ਸੰਖੇਪ ਵਿਚ ਹੇਠਾਂ ਬਿਆਨ ਕਰਦੇ ਹਾਂ।

## ਬਹਾਨਾ ਜਹਾਜ਼ ਦੀ ਖਰਾਬੀ ਦਾ

ਇਕ ਦੌਰੇ ਸਮੇਂ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਂਕੋਕ ਆਏ। ਸੰਤ ਜੀ ਬੈਂਕੋਕ ਗਏ ਗੁਰਦੇਵ ਜੀ ਦੇ ਦਰਸ਼ਨ ਕੀਤੇ। ਪਤਾ ਲਗਾ ਕਿ ਚੰਗਮਈ ਦਰਸ਼ਨ ਦੇਣ ਦਾ ਪ੍ਰੋਗ੍ਰਾਮ ਹੈ। ਸੰਤਾਂ ਨੇ ਲੰਪਾਙ ਵਾਸਤੇ ਵੀ ਅਰਜ਼ ਕੀਤੀ ਅਤੇ ਆਪਣੇ ਘਰ ਚਰਨ ਪਾਉਣ ਲਈ ਬੇਨਤੀ ਕੀਤੀ, ਪਰ ਕਿਉਂਕਿ ਜਹਾਜ ਲੰਪਾਂਙ ਸਿਰਫ ੧੦ ਮਿੰਟ ਠੈਹਰਦਾ ਸੀ। ਬੇਨਤੀ ਪ੍ਰਵਾਨ ਨਾ ਹੋ ਸਕੀ ਜਹਾਜ ਕੰਪਨੀ ਵਾਲਿਆਂ ਨੂੰ ਵਾਧੂ ਪੈਸੇ ਦੇਣ ਲਈ ਵੀ ਆਖਿਆ, ਪਰ ਉਹ ਵੀ ਨਾ ਮੰਨੇ।

ਇਕ ਭਗਤ ਦੇ ਅੰਦਰ ਦੀ ਦਿਲੀ ਮੰਗ ਸੀ। ਬਿਰਥਾ ਤਾਂ ਜਾਣੀ ਨਹੀਂ। ਸੋ ਜਹਾਜ ਲੰਪਾਙ ਪਹੁੰਚਦਿਆਂ ਸਾਰ ਖ਼ਰਾਬ ਹੋ ਗਿਆ। ਆਪਣੇ ਰਸਤੇ ਤੋਂ ਬਾਹਰ ਹੋ ਗਿਆ। ਪਰ ਕਿਸੇ ਨੂੰ ਕੋਈ ਸੱਟ ਨਾ ਲੱਗੀ ਜਹਾਜ

ਦੀ ਮੁਰੰਮਤ ਲਈ ਬੈਂਕੋਕ ਤੋਂ ਮਿਸਤ੍ਰੀ ਪਹੁੰਚੇ। ਜਿਸ ਕਾਰਨ ਚਾਰ-ਪੰਜ ਘੰਟੇ ਲੱਗ ਗਏ। ਇਸ ਦੌਰਾਨ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਸਮੇਤ ਸਾਧ ਸੰਗਤ ਸੰਤ ਜੀ ਦੇ ਘਰ ਚਰਨ ਪਾਏ, ਤਿੰਨ ਚਾਰ ਘੰਟੇ ਘਰ ਠਹਿਰ ਕੇ ਲੰਪਾਙ ਦੀ ਸਾਧ ਸੰਗਤ ਨੂੰ ਨਿਹਾਲ ਕੀਤਾ । ਸੰਤ ਜੀ ਦੇ ਘਰੋਂ ਬੀਬੀ ਨੇ ਰਜ ਰਜ ਕੇ ਸੇਵਾ ਕੀਤੀ ਤੇ ਖੁਸ਼ੀਆਂ ਪਾਈਆਂ। ਲੰਪਾਂਙ ਤੋਂ ਬਾਦ ਚੰਗਮਈ ਦਰਸ਼ਨ ਦੇਕੇ ਜਦੋਂ ਸ੍ਰੀ ਸਤਿਗੁਰੂ ਜੀ ਬੈਂਕੋਕ ਵਾਪਸ ਪਹੁੰਚੇ। ਸੰਤਾਂ ਨੂੰ ਫੁਰਮਾਉਂਦੇ ਹਨ, ਜਗਤ ਸਿੰਘਾ ! ਤੂੰ ਤਾਂ ਸਾਡਾ ਜਹਾਜ ਖ਼ਰਾਬ ਕਰ ਦਿਤਾ ਸੀ। ਅਸੀਂ ਤੇਰੇ ਘਰੋਂ ਹੋ ਆਏ ਹਾਂ। ਜਦੋਂ ਸੰਤਾਂ ਨੇ ਇਹ ਬਚਨ ਸੁਣਿਆਂ, ਤਾਂ ਉਹਨਾਂ ਦੀ ਖ਼ੁਸ਼ੀ ਦੀ ਹੱਦ ਨਾ ਰਹੀ। ਕਹਿਣ ਲਗੇ ਹੇ ਗਰੀਬ-ਨਵਾਜ ਤੁਸਾਂ ਮੇਰੇ ਤੇ ਬੜੀ ਕਿਰਪਾ ਕੀਤੀ ਹੈ। ਇਹ ਸੀ ਪਹਿਲਾ ਕੌਤਕ ਗੁਰੂ ਅਤੇ ਭਗਤ ਦੇ ਦਰਮਿਆਨ ਜਿਸ ਕਾਰਨ ਸੰਤ ਜੀ ਹਮੇਸ਼ਾਂ ਲਈ ਗੁਰੂ ਦੇ ਹੋ ਗਏ। ਜਿਥੇ ਸੰਤ ਗੁਰੂ ਦਾ ਹੈ, ਉਥੇ ਗੁਰੂ ਸੰਤ ਦਾ ਹੈ। ਫਿਰ ਸੋਚ ਲਓ ਕੀਹ ਕੁਛ ਹੋ ਸਕਦਾ, ਸਾਰੀ ਜ਼ਿੰਦਗੀ ਹੀ ਕੌਤਕਾਂ ਨਾਲ ਭਰੀ ਹੋਈ ਹੈ।

## ਸਤਿਗੁਰੂ ਦੀ ਕਿਰਪਾ ਨਾਲ ਹੱਡੀ ਦੀ ਟੀ. ਬੀ. ਠੀਕ

੦ ਇਸ ਤੋਂ ਬਾਦ ਅਸੀਂ ਦੂਸਰੇ ਕੌਤਕ ਦਾ ਬਿਆਨ ਕਰਦੇ ਹਾਂ। ਇਕ ਵੇਰਾਂ ਸੰਤਾਂ ਨੂੰ ਲੱਕ ਪੀੜ ਸ਼ੁਰੂ ਹੋ ਗਈ ਬੰਕੋਕ ਮਿਸ਼ਨ ਹਸਪਤਾਲ ਵਿਖਾਇਆ, ਡਾਕਟਰਾਂ ਨੇ ਆਖਿਆ ਲੱਕ ਦੀ ਹੱਡੀ ਨੂੰ ਟੀ.ਬੀ. ਹੈ, ਛੇ ਮਹੀਨੇ ਤਕ ਪਲੱਸਤਰ ਚਾੜਨਾਂ ਹੈ ਅਤੇ ਪਲੱਸਤਰ ਚਾੜ੍ਹਿਆ ਗਿਆ। ਸੰਤਾਂ ਕੋਲੋ ਤਕਲੀਫ਼ ਸਹਾਰੀ ਨਾ ਜਾਏ, ਬੜੇ ਦੁਖੀ ਹੋਏ । ਪਾਣੀ ਮੰਗ ਮੰਗ ਕੇ ਸਾਰੀ ਰਾਤ ਪਲੱਸਤਰ ਤੇ ਪਾਉਂਦੇ ਰਹੇ ਤੇ ਪਲੱਸਤਰ ਲਾਹ ਦਿਤਾ। ਸੰਤਾਂ ਕੋਲੋਂ ਇਕ ਦਿਨ ਵੀ ਕਟਣਾ ਮੁਸ਼ਕਿਲ ਸੀ ਤੇ ਛੇ ਮਹੀਨੇ ਕਿਸ ਤਰਾਂ ਕਟਦੇ।

ਦੂਜੇ ਦਿਨ ਇਕ ਵੱਡਾ ਡਾਕਟਰ ਤੇ ਕਈ ਨਰਸਾਂ ਨਾਲ ਆਈਆਂ। ਸੰਤਾਂ ਨੂੰ ਸੌਣ ਦਾ ਟੀਕਾ ਲਾਣ ਵਾਸਤੇ, ਤਾਂ ਜੋ ਸੁਤੇ ਪਿਆਂ ਸੰਤਾਂ ਨੂੰ ਪਲੱਸਤਰ ਲਾ ਦਿਤਾ ਜਾਏ। ਸੰਤਾਂ ਦੇ ਜਾਗਦਿਆਂ ਤੀਕਨ ਪਲੱਸਤਰ

ਸੁਕ ਜਾਏਗਾ, ਪਰ ਸੰਤ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਂ ਲੈਕੇ ਘੁਲਣ ਲਗ ਪਏ ਇਨੀ ਤਾਕਤ ਸਤਿਗੁਰਾਂ ਨੇ ਬਖਸ਼ੀ ਕਿ ਟੀਕਾ ਸੌਣ ਦਾ ਲਾ ਹੀ ਨਾ ਸਕੇ। ਘਰ ਦੇ ਸਾਰੇ ਹੈਰਾਨ ਸਨ, ਕੀ ਬਣੇਗਾ-ਕਿਸਤਰਾਂ ਅਰਾਮ ਆਵੇਗਾ। ਇਕ ਹੋਰ ਡਾਕਟਰ ਨਾਲ ਸਲਾਹ ਕੀਤੀ ਉਹਨੇ ਵੀ ਇਹੋ ਸਲਾਹ ਦਿਤੀ ਕਿ ਪਲੱਸਤਰ ਤੋਂ ਇਲਾਵਾ ਓਪਰੇਸ਼ਨ ਦਾ ਹੀ ਕੰਮ ਹੈ। ਪੈਰ ਤੋਂ ਹੱਡੀ ਦਾ ਓਪਰੇਸ਼ਨ ਕਰਕੇ ਲੱਕ ਦੀ ਹੱਡੀ ਵਿਚ ਜੋੜਨੀ ਪਏਗੀ, ਤੇ ਤਿੰਨ ਮਹੀਨੇ ਲਗਾਤਾਰ ਬਿਸਤਰੇ ਤੋਂ ਉਠਣ ਨਹੀਂ ਦੇਣਾ ਤਾਂ ਆਰਾਮ ਆ ਸਕਦਾ ਹੈ।

ਇਹ ਸੁਣਕੇ ਸਾਰਿਆਂ ਦਾ ਦਿਲ ਬਹੁਤ ਖ਼ਰਾਬ ਹੋਇਆ। ਉਸੇ ਰਾਤ ਸੰਤਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਪਨੇ ਵਿਚ ਦਰਸ਼ਨ ਦੇਂਦੇ ਹਨ, ਤੇ ਫੁਰਮਾਉਂਦੇ ਹਨ ਕਿ ਤੂੰ ਲੰਪਾਂਙ ਚਲਾ ਜਾ, ਮੈਂ ਆਉਂਦਾ ਪਿਆ ਹਾਂ। ਸਵੇਰੇ ਉਠਦਿਆਂ ਸਾਰਿਆਂ ਨੂੰ ਸੁਪਨਾ ਸੁਣਾਇਆ ਪਰ ਕੋਈ ਮੰਨੇ ਹੀ ਨਾ। ਅਖੀਰ ਸੰਤਾਂ ਨੇ ਆਖਿਆ ਇਕ ਵਾਰੀ ਮੈਨੂੰ ਲੰਪਾਂਙ ਘਰ ਲੈ ਜਾਓ। ਘਰੋਂ ਹੋ ਆਵਾਂ ਤੇ ਫਿਰ ਓਪਰੇਸ਼ਨ ਕਰਾਉਣਾ ਹੋਇਆ ਕਰਾ ਲਵਾਂਗੇ। ਉਹਨਾਂ ਦੇ ਮਜਬੂਰ ਕਰਨ ਤੇ ਘਰ ਲੰਪਾਂਙ ਲੈ ਆਂਦਾ ਗਿਆ। ਹਫਤੇ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੰਕੋਕ ਆ ਗਏ। ਸੰਤ ਪ੍ਰਤਾਪ ਸਿੰਘ ਜੀ 'ਮਸਤਾਨਾ' ਨੇ ਸਤਿਗੁਰਾਂ ਨੂੰ ਲੰਪਾਙ ਦਰਸ਼ਨ ਦੇਣ ਲਈ ਅਰਜ਼ ਕੀਤੀ, ਤੇ ਸੰਤ ਜਗਤ ਸਿੰਘ ਜੀ ਦਾ ਸਾਰਾ ਹਾਲ ਸੁਣਾਇਆ। ਸਤਿਗੁਰਾਂ ਨੇ ਉਤਰ ਦਿੱਤਾ ਮੈਂ ਤਾਂ ਆਇਆ ਹੀ ਇਸੇ ਕੰਮ ਲਈ ਹਾਂ। ਇਹ ਸੀ ਅੰਦਰੂਨੀ ਤਾਰ ਭਗਤ ਅਤੇ ਗੁਰੂ ਦੀ।

ਸਤਿਗੁਰੂ ਜੀ ਜਦੋਂ ਲੰਪਾਂਙ ਪਹੁੰਚੇ, ਅਗੋਂ ਸੰਤ ਜੀ ਲੰਪਾਂਙ ਹਵਾਈ ਅੱਡੇ ਤੇ ਸਵਾਗਤ ਲਈ ਪਹੁੰਚੇ ਹੋਏ ਸਨ। ਸਤਿਗੁਰੂ ਜੀ ਨੇ ਥਾਪੜੀ ਦੇਕੇ ਸੰਤਾਂ ਨੂੰ ਆਖਿਆ "ਮੈਂ ਤਾਂ ਬੜਾ ਡਰ ਗਿਆ ਸਾਂ ਪਰ ਤੈਨੂੰ ਤਾਂ ਕੁਝ ਨਹੀਂ ਹੋਇਆ, ਤਕੜਾ ਹੋ ਅਖੰਡ ਪਾਠ ਕਰਾ, ਇਕ ਭੈਣੀ ਸਾਹਿਬ ਤੇ ਇਕ ਘਰ। ਸਾਰੀ ਤਕਲੀਫ ਦੂਰ ਹੋ ਜਾਏਗੀ। ਘਰ ਪਹੁੰਚਣ ਤੋਂ ਬਾਦ ਇਸ਼ਨਾਨ ਕਰਨ ਸਮੇਂ ਸ੍ਰੀ ਸਤਿਗੁਰੂ ਜੀ ਆਪਣੀ ਮੌਜ ਵਿਚ ਆ ਕੇ ਫੁਰਮਾਂਉਂਦੇ ਹਨ ਕਿ ਤੈਨੂੰ ਅਸੀਂ ਜਾਣ ਦੇਂਦੇ ਹਾਂ ਤੇਰੇ ਨਾਲ ਤੇ ਸਾਡਾ

ਲੰਪਾਂਙ ਵੱਸਦਾ ਹੈ। ਬੱਸ ਜੀ ਉਸੇ ਵਕਤ ਸੰਤਾਂ ਦਾ ਅੱਧਾ ਰੋਗ ਕਟਿਆ ਗਿਆ।

ਦੁਪਹਿਰ ਵਕਤ ਜਦੋਂ ਸ੍ਰੀ ਸਤਿਗੁਰੂ ਜੀ ਬੰਕੋਕ ਵਾਪਸ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ ਤਾਂ ਸੰਤਾਂ ਨੇ ਕੁਛ ਮਾਇਆ ਭੇਟ ਕੀਤੀ । ਸਤਿਗੁਰਾਂ ਨੇ ਮਾਇਆ ਪ੍ਰਵਾਨ ਕਰਨ ਤੋਂ ਨ੍ਹਾਂਹ ਕਰ ਦਿਤੀ ਆਖਣ ਲਗੇ ਮੈਂ ਤੇਰੇ ਪੈਸੇ ਲੈਣ ਨਹੀਂ ਆਇਆ ਮੈਂ ਤਾਂ ਤੇਰਾ ਦੁਖ ਸੁਣ ਕੇ ਆਇਆ ਹਾਂ। ਕੋਲ ਹੀ ਸੰਤ ਪ੍ਰਤਾਪ ਸਿੰਘ ਜੀ ਮਸਤਾਨਾ ਬੈਠੇ ਸਨ ਉਹਨਾਂ ਆਖਿਆ ਭੈਣੀ ਸਾਹਿਬ ਦੇ ਲੰਗਰ ਵਾਸਤੇ ਦੇ ਰਹੇ ਹਨ, ਤਾਂ ਜਾ ਕੇ ਮਾਇਆ ਪ੍ਰਵਾਨ ਹੋਈ। ਸਤਿਗੁਰੂ ਜੀ ਦੇ ਚਲੇ ਜਾਣ ਤੋਂ ਬਾਦ ਰਾਤੀਂ ਸੰਤਾਂ ਨੂੰ ਸੁਪਨਾ ਆਉਂਦਾ ਹੈ ਕਿ ਸੰਤਾਂ ਦਾ ਬੰਕੋਕ ਹਸਪਤਾਲ ਵਿਚ ਓਪਰੇਸ਼ਨ ਹੋ ਰਿਹਾ ਹੈ। ਓਪਰੇਸ਼ਨ ਵਿਚ ਸੰਤਾਂ ਨੇ ਬੜੀ ਉਚੀ ਚੀਕ ਮਾਰੀ। ਘਰ ਦੇ ਸਾਰੇ ਜੀਅ ਅਧੀ ਰਾਤ ਨੂੰ ਸੰਤਾਂ ਦੀ ਚੀਕ ਸੁਣਕੇ ਇਕਠੇ ਹੋ ਗਏ। ਕਾਰਨ ਪੁਛਣ ਤੇ ਸੰਤਾਂ ਨੇ ਸੁਪਨਾ ਸੁਣਾ ਦਿਤਾ। ਉਸ ਵਕਤ ਸੰਤ ਅਮਰ ਸਿੰਘ ਜੀ ਗੁਲਾਟੀ (ਸਹੁਰਾ ਸਾਹਿਬ ) ਕੋਲ ਹੀ ਸਨ। ਉਹਨਾਂ ਆਖਿਆ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਹੋ ਗਈ ਹੈ। ਸੁਪਨੇ ਵਿਚ ਤੇਰੇ ਸਾਰੇ ਰੋਗ ਕੱਟੇ ਗਏ ਹਨ, ਹੁਣ ਤੂੰ ਬਿਲਕੁਲ ਠੀਕ ਹੋ ਜਾਏਂਗਾ। ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਸ ਤੋਂ ਬਾਅਦ ਨਿੱਛਾਂ ਸ਼ੁਰੂ ਹੋ ਗਈਆਂ, ਜਿਸ ਕਾਰਨ ਹੱਡੀ ਠੀਕ ਹੋ ਗਈ। ਇਕ ਮਹੀਨੇ ਬਾਅਦ ਬੰਕੋਕ ਡਾਕਟਰ ਨੂੰ ਵਖਾਇਆ ਡਾਕਟਰ ਹੈਰਾਨ ਰਹਿ ਗਏ। ਕਿਉਂਕਿ ਟੀ. ਬੀ. ਦਾ ਨਾਮ ਨਿਸ਼ਾਨ ਨਹੀਂ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਸਾਰੇ ਰੋਗ ਦੂਰ ਹੋ ਗਏ। ਧੰਨ ਹੈ ਉਹ ਗਰੀਬ-ਨਿਵਾਜ ਜੋ ਗਰੀਬਾਂ ਦੀ ਤੇ ਆਪਣੇ ਭਗਤਾਂ ਦੀ ਹਮੇਸ਼ਾਂ ਰਖਿਆ ਕਰਦਾ ਹੈ।

## ਲੰਗਰ ਵਿਚ
## ਬਰਕਤ ਦਾ ਕੌਤਕ

ਤੀਜੀ ਵਾਰੀ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੰਪਾਂਙ ਆਏ ਸੰਤ ਜੀ ਨੂੰ ਖਬਰ ਸੀ ਕਿ ੩੦-੩੫ ਸਰੀਰ ਨਾਲ ਆ ਰਹੇ ਹਨ। ਲੰਗਰ ਵੀ ਇਸ ਪ੍ਰੋਗ੍ਰਾਮ ਅਨੁਸਾਰ ਤਿਆਰ ਸੀ। ਪਰ ਜਦੋ ਗਡੀ ਲੰਪਾਂਙ

ਪਹੁੰਚੀ ਤਾਂ ਸੰਗਤ ਦੂਣੀ ਆ ਗਈ (ਤਕਰੀਬਨ ੮੦ ਸਰੀਰ) ਤੇ ਇਸ ਤੋਂ ਪਹਿਲਾਂ ਚੰਗਮਈ ਦੀ ਸੰਗਤ ਵੀ ਪਹੁੰਚੀ ਹੋਈ ਸੀ। ਸੰਤਾਂ ਨੂੰ ਕੁਝ ਫਿਕਰ ਲਗ ਗਿਆ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਜਾਣੀ-ਜਾਣ ਸਨ, ਉਹ ਬੁਝ ਗਏ। ਡੇਰਾ ਉਪਰ ਕੋਠੇ ਤੇ ਸੀ, ੧੦ ਮਿੰਟ ਬਾਅਦ ਇਸ਼ਨਾਨ ਕਰਨ ਤੋਂ ਪਹਿਲਾਂ ਹੀ ਥਲੇ ਆ ਗਏ, ਸਿਧਾ ਰਸੋਈ ਵਿਚ ਚਲੇ ਗਏ।

ਰਸੋਈ ਵਿਚ ਸੰਤਾਂ ਦੇ ਘਰੋਂ ਲੰਗਰ ਪਕੌਣ ਲਗੇ ਹੋਏ ਸਨ। ਗਰੀਬ ਨਿਵਾਜ ਚੌਂਕੇ ਵਿਚ ਜਾਕੇ ਖਲੋ ਗਏ ਬਚਨ ਕੀਤਾ "ਬੀਬੀ ਸਿਰ ਤੇ-ਕਪੜਾ ਲੈ" ਉਸੇ ਵਕਤ ਕਪੜਾ ਸਿਰ ਤੇ ਲਿਆ ਤੇ ਪਾਤਸ਼ਾਹ ਦੇ ਚਰਨਾਂ ਤੇ ਨਮਸਕਾਰ ਕੀਤੀ, ਪਾਤਸ਼ਾਹ ਜੀ ਬੜੇ ਹਸ-ਮੁਖ ਹੋ ਕੇ ਬਚਨ ਕੀਤਾ "ਬੀਬੀ ਸਾਧ ਸੰਗਤ ਜਿਆਦਾ ਆ ਗਈ ਹੈ। ਫ਼ਿਕਰ ਕਰਨ ਦੀ ਲੋੜ ਨਹੀਂ, ਪ੍ਰਸਾਦਾ ਤਿਆਰ ਹੋ ਜਾਣ-ਪਰ ਰੁਮਾਲਾ ਪਾ ਦੇਣਾ ( ਤੇ ਨਾਲ ਹੀ ਪਾਤਸ਼ਾਹ ਜੀ ਨੇ ਰੁਮਾਲਾ ਫੜਾਇਆ) ਅਰਦਾਸ ਕਰਨੀ ਕੋਲ ਬੈਠ ਜਾਣਾ ਤੇ ਲੰਗਰ ਵਰਤਾਈ-ਆਉਣਾ। ਸੰਤਾਂ ਦੇ ਘਰੋਂ ਬੀਬੀ ਨੇ ਪਾਤਸ਼ਾਹ ਦੇ ਹੁਕਮ ਅਨੁਸਾਰ ਹੀ ਕੀਤਾ। ਸਾਰੀ ਸਾਧ ਸੰਗਤ ਰੁੱਜ-ਰੱਜ ਕੇ ਲੰਗਰ ਛੱਕ ਗਈ ਲੰਪਾਂਙ ਵਾਲੇ ਵੀ ਛੱਕ ਗਏ, ਜੋ ਵੀ ਸੱਜਣ-ਮਿਤ੍ਰ ਆਇਆ ਛੱਕ ਗਏ, ਲੰਗਰ ਫਿਰ ਵੀ ਵੱਧ ਗਿਆ। ਇਹ ਇਕ ਨਿਆਰਾ ਕੌਤਕ ਸੀ ਬਰਕਤ ਦਾ ਕੌਤਕ ਸੀ ਜੋ ਕਦੇ ਨਾਂ ਭੁਲਣ ਵਾਲਾ ਹੈ।

## ਮੋਤੀਏ ਦਾ ਇਲਾਜ

੦ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਨ ੧੯੫੦ ਵਿਚ ਲੰਪਾਂਙ ਭਾਗ ਲਾ ਰਹੇ ਸਨ। ਸ਼ਾਮ ਦੇ ਦੀਵਾਨ ਤੋਂ ਬਾਅਦ ਪਾਤਸ਼ਾਹ ਜੀ ਬਾਹਰ ਫਿਰਨ- ਤੁਰਨ ਗਏ ਤੇ ਰਸਤੇ ਵਿਚ ਪਾਤਸ਼ਾਹ ਬੜੇ ਪ੍ਰੇਮ ਨਾਲ ਬਚਨ ਕਰ ਰਹੇ ਸਨ। ਤੇ ਕੁਦਰਤੀ ਇਲਾਜ ਬਾਰੇ ਦਸਿਆ। ਜਿਸ ਵਿਚ ਉਹਨਾਂ ਨੇ ਅੱਖਾਂ ਦੇ ਮੋਤੀਏ ਬਾਰੇ ਦਸਿਆ ਕਿ ਅੱਖਾਂ ਤੇ ਮੋਤੀਆ ਉਤਰ ਆਵੇ ਤਾਂ ਬੜਾ ਹੀ ਸੌਖਾ ਇਲਾਜ ਹੈ, ਅਸਲ ਚਾਂਦੀ ਦਾ ਸੁਰਮਚੂ ਹੋਵੇ ਨਿੰਬੂ ਦੇ ਰੱਸ ਵਿਚ ਖੋਭ ਕੇ ਰੋਜ ਅੱਖਾਂ ਵਿਚ

ਪਾਣ ਨਾਲ ਅਰਾਮ ਆ ਜਾਂਦਾ ਹੈ। ਪਰ ਸੰਤਾਂ ਨੂੰ ਕੋਈ ਯਾਦ ਨਾ ਰਿਹਾ। ਸੰਨ ੧੯੭੬ ਵਿਚ ਸੰਤਾਂ ਨੂੰ ਅੱਖਾਂ ਤੇ ਮੋਤੀਆ ਉਤਰ ਆਇਆ, ਤੇ ਕੋਈ ਲਿਖ ਪੜ੍ਹ ਨਾ ਸੱਕਣ। ਡਾਕਟਰ ਨੂੰ ਵਖਾਇਆ ਗਿਆ। ਡਾਕਟਰਾਂ ਨੇ ਇਕੋ ਗੱਲ ਆਖੀ ਇਲਾਜ ਓਪਰੇਸ਼ਨ ਦਾ ਹੈ, ਹੋਰ ਕੋਈ ਦੂਜਾ ਨਹੀਂ। ਤਿੰਨ ਮਹੀਨੇ ਤਕ ਓਪਰੇਸ਼ਨ ਕਰਨਾ ਪਏਗਾ। ਸਾਰੇ ਪਰਵਾਰ ਨੂੰ ਫਿਕਰ ਲਗ ਗਿਆ ਤੇ ਸੰਤਾਂ ਨੂੰ ਵੀ ਬੜੀ ਹਰ ਵਕਤ ਚਿੰਤਾ ਲਗ ਗਈ ਕਿਉਂਕਿ ਅਗੇ ਹੀ ਬੀਮਾਰ ਰਹਿੰਦੇ ਸਨ। ਅਚਾਨਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਿੱਖ ਦੀ ਅਰਜ਼ ਸੁਣ ਲਈ। ਸੰਤਾਂ ਨੂੰ ਸਤਿਗੁਰਾਂ ਦੇ ਬਚਨ ਯਾਦ ਆ ਗਏ। ਉਸੇ ਦਿਨ ਤੋਂ ਸੰਤਾਂ ਨੇ ਅਸਲ ਚਾਂਦੀ ਦਾ ਸੁਰਮਚੂ ਤੇ ਨਿੰਬੂ ਦੇ ਰੱਸ ਨਾਲ ਪਾਣਾ ਸ਼ੁਰੂ ਕਰ ਦਿਤਾ ਤੇ ਥੋਹੜੇ ਦਿਨਾਂ ਵਿਚ ਸੰਤਾਂ ਦੇ ਨੇਤਰ ਠੀਕ ਹੋ ਗਏ। ਠੀਕ ਹੋਣ ਤੇ ਆਪ ਜੀ ਨੇ ਇਹ ਇਲਾਜ ਬੜਿਆਂ ਨੂੰ ਦਸਿਆ, ਤੇ ਸੁਰਮਚੂ ਬਣਵਾਕੇ ਵੰਡਣ ਦੀ ਸੇਵਾ ਵੀ ਕੀਤੀ। ਆਪ ਜੀ ਦੀ ਸ਼ਰਧਾ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲ ਸੀ, ਉਸ ਦਾ ਤਾਂ ਕੋਈ ਅੰਤ ਹੀ ਨਹੀਂ ਸੀ। ਹੋਰ ਬਹੁਤ ਸਾਰੇ ਐਸੇ ਵਾਕਿਆਤ ਹੋਏ ਹਨ। ਜਿਨਾਂ ਨੂੰ ਅਸੀਂ ਬਿਆਨ ਹੀ ਨਹੀਂ ਕਰ ਸਕਦੇ। ਸਾਡੀ ਕਲਮ ਵਿਚ ਏਨੀ ਸ਼ਕਤੀ ਨਹੀਂ ਜੋ ਉਹਨਾਂ ਦੀਆਂ ਚੰਗਿਆਈਆਂ ਨੂੰ ਪੂਰਨ ਤੌਰ ਤੇ ਵਰਣਨ ਕਰ ਸਕੇ।

## ਹਾਜ਼ਰਾ ਹਜ਼ੂਰ ਸਤਿਗੁਰੂ ਜੀ ਦੀ ਕਿਰਪਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਸੰਤਾਂ ਨਾਲ ਬੜਾ ਪਿਆਰ ਕੀਤਾ। ਸੰਤਾਂ ਨੇ ਵੀ ਤਨ-ਮੰਨ ਧਨ ਰਾਹੀਂ ਬੜੀ ਹੀ ਸੇਵਾ ਕੀਤੀ। ਬੜੀ ਵਾਰੀ ਬਿਮਾਰ ਹੋਏ ਸੰਤਾਂ ਨੇ ਸਤਿਗੁਰਾਂ ਅਗੇ ਅਰਜ਼ ਕਰਨੀ। ਇਕ ਵੇਰਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ " ਕਿ ਤੇਰੇ ਅਗਲੇ ਕਸ਼ਟ ਏਥੇ ਹੀ ਕੱਟਦੇ ਪਏ ਹਾਂ" ਇਕ ਵੇਰਾਂ ਸੰਤਾਂ ਦੇ ਬੱਚੇ ਬੱਚੀਆਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਗੇ ਸੰਤਾਂ ਦੀ ਦੇਹ ਅਰੋਗਤਾ

ਵਾਸਤੇ ਅਰਜ਼ ਕੀਤੀ ਅਗੋਂ ਸਤਿਗੁਰੂ ਜੀ ਫੁਰਮਾਇਆ "ਮੈਨੂੰ ਵੀ ਫਿਕਰ ਹੈ ਮੇਰਾ ਵੀ ਕੁਝ ਲੱਗਦਾ ਹੈ ਚਿੰਤਾ ਕਰਨ ਦੀ ਲੋੜ ਨਹੀਂ।"

## ਗੁਰਦੇ ਦੀ ਬਿਮਾਰੀ ਠੀਕ ਹੋਈ

ਸੰਨ ੧੯੬੮ ਵਿਚ ਸੰਤ ਜੀ ਬੜੇ ਬਿਮਾਰ ਹੋ ਗਏ । ਲੰਪਾਂਙ ਹਸਪਤਾਲ ਦਾਖਲ ਕੀਤਾ, ਕੋਈ ਚੀਜ਼ ਨਾ ਪਚੇ, ਥੋਹੜੇ ਦਿਨਾਂ ਵਿਚ ਹੀ ਕਮਜ਼ੋਰੀ ਵੱਧ ਗਈ, ਡਾਕਟਰ ਨੇ ਆਖਿਆ ਗੁਰਦਿਆਂ ਦਾ ਕਸੂਰ ਹੈ ਗੁਰਦੇ ਕੰਮ ਨਹੀਂ ਕਰਦੇ, ਸਾਰੇ ਰਿਸ਼ਤੇਦਾਰ ਲੰਪਾਂਙ ਪਹੁੰਚੇ ਅਤੇ ਘਰਦਿਆਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਤਾਰ ਘਲੀ ਬਿਮਾਰੀ ਦਾ ਹਾਲ ਦਸਿਆ ਤੇ ਦੇਹ ਅਰੋਗਤਾ ਲਈ ਅਰਜ਼ ਕੀਤੀ। ਤਾਰ ਹਾਲੀ ਡਾਕਖਾਨੇ ਹੀ ਹੋਣੀ ਹੈ, ਸੰਤਾਂ ਨੂੰ ਹਸਪਤਾਲ ਸਤਿਗੁਰੂ ਜਗਜੀਤ ਸਿੰਘ ਨੇ ਸੁਪਨੇ ਵਿਚ ਦਰਸ਼ਨ ਦਿਤੇ, ਉਸੇ ਵਕਤ ਸੰਤ ਜੀ ਕਾਹਲੇ ਪੈ ਗਏ ਕਿ ਸਤਿਗੁਰਾਂ ਦੀ ਫੋਟੋ ਜਲਦੀ ਲਿਆਉ ਸਤਿਗੁਰਾਂ ਦੇ ਦਰਸ਼ਨ ਕਰਨੇ ਹਨ ਤੇ ਉਸੇ ਵਕਤ ਆਖਦੇ ਹਨ ਚੰਗਮਈ ਹਸਪਤਾਲ ਲੈ ਚਲੋ, ਸਤਿਗੁਰਾਂ ਦਾ ਹੁਕਮ ਹੋਇਆ ਹੈ ਤੇ ਰਾਤੋ ਰਾਤ ਹੀ ਚੰਗਮਈ ਹਸਪਤਾਲ ਲੈ ਗਏ। ਚੰਗਮਈ ਜਾ ਕੇ ਥੋਹੜੇ ਦਿਨਾਂ ਵਿਚ ਹੀ ਠੀਕ ਹੋ ਗਏ, ਗੁਰਦੇ ਦੀ ਬੀਮਾਰੀ ਹੀ ਨਾ ਰਹੀ। ਉਹਨਾਂ ਦੇ ਸਿਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਹਮੇਸ਼ਾਂ ਰਿਹਾ ਹੈ ਅਤੇ ਉਹ ਵੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਗੁਣ ਗਾਂਦੇ ਨਹੀਂ ਸਨ ਥੱਕਦੇ।

## ਸੂਰਜ ਡੁਬ ਗਿਆ

ਗੁਰ ਸਿਖੀ ਦੀ ਰਹਿਤ ਨੂੰ ਕਦੀ ਨਹੀਂ ਸਨ ਭੁਲਾਂਦੇ। ਨਿਤਨੇਮ ਦਾ ਪਾਠ ਰੋਜ਼ ਸਵੇਰੇ ਕਰਨ ਦਾ ਪ੍ਰਣ ਅੰਤ ਤੀਕ ਨਿਭਾਇਆ। ਆਪ ਜੀ ਦਾ ਇਹ ਸੁਭਾਉ ਛੋਟੀ ਉਮਰ ਤੋਂ ਹੀ ਬਣ ਗਿਆ ਸੀ, ਆਪ ਸਭ ਨਾਲ ਪ੍ਰੇਮ ਪਿਆਰ ਸੁਚਾ ਵਿਹਾਰ ਕਰਦੇ ਸਨ। ਏਨੇ ਉਚੇ ਸ਼ਖਸੀਅਤ ਦੇ ਮਾਲਕ ਹੁੰਦਿਆਂ ਵੀ ਆਪ ਬੜੇ ਨਿਰਮਾਣ ਸਨ। ਮਸ਼ਹੂਰੀ ਤੇ ਮਾਨ ਦੀ ਆਪਨੂੰ ਬਿਲਕੁਲ ਇਛਾ ਨਹੀਂ ਸੀ। ੨੬ ਅਗਸਤ ਸੰਨ ੧੯੮੦ ਮੰਗਲਵਾਰ

ਨੂੰ ਇਹ ਚਮਕਦਾ ਸੂਰਜ ਹਮੇਸ਼ਾਂ ਲਈ ਡੁਬ ਗਿਆ। ਆਪ ਜੀ ਦੇ ਜਾਣ ਦੀ ਜੋ ਘਾਟ ਨਾਮਧਾਰੀ ਪੰਥ ਨੂੰ ਆਈ ਹੈ ਉਹ ਕਦੀ ਪੂਰੀ ਨਹੀਂ ਹੋ ਸਕਦੀ। ਆਪ ੬੯ ਸਾਲ ਦੀ ਉਮਰ ਭੋਗ ਕੇ ਹਮੇਸ਼ਾਂ ਲਈ ਸਾਨੂੰ ਵਿਛੋੜਾ ਦੇ ਗਏ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੋਦ ਵਿਚ ਜਾ ਬਿਰਾਜੇ।

*—ਸਤਿਜੁਗ ਅਟੱਲ ਪ੍ਰਤਾਪੀ ਸ਼ਤਾਬਦੀ ਅੰਕ*
*੭ ਵੈਸਾਖ ੨੦੪੭ (੧੯ ਅਪ੍ਰੈਲ ੧੯੯੦)*

